# ਨਵੀਂ ਵਿੱਦਿਆ



ਵੱਲੋਂ



ਤਰਲੋਚਨ ਸਿੰਘ ਗਿੱਲ.





ਪਰਕਾਸ਼ਕ — 

ਸਾਹਿੱਤਕ ਸੰਸਾਰ,
ਮੋਗਾ (ਪੰਜਾਬ)

ਬ੍ਰਹਿਮੰਡ




ਜਿਸ ਵਿੱਚੋਂ ਸਭ ਕੁਝ ਉਗਵਿਆ ਹੈ

ਤੇ

ਜਿਸ ਵਿਚ... ... ... ... ... ... ... ...

# ਤਰਲੋਚਨ ਸਿੰਘ ਗਿੱਲ

ਦੀਆਂ

ਨਵੀਆਂ ਛਪ ਰਹੀਆਂ

## ਪੁਸਤਕਾਂ

——

ਨਾਟਕ:

ਨਵੀਂ ਵਿੱਦਿਆ ।

ਨਾਵਲ:

ਸੰਪਾਦਿਕ ।

ਕਵਿਤਾ:

ਚੰਨ ਬੱਦਲਾਂ 'ਚ।

ਸੰਪਾਦਿਕ:

ਪੂਰਨ - ਕਾਦਰਯਾਰ ।

ਬਾਲਾਂ ਲਈ:–

ਬਾਲ ਅਵੱਸਤਾ (ਗੀਤ)

ਬਾਲ ਗੀਤ।

ਬਿੱਲੀਆਂ ਦੀ ਰਾਜ-ਕੁਮਾਰੀ।

ਬਾਲ ਰਮਾਇਨ।

ਬਾਲ ਮਹਾਂ ਭਾਰਤ।

ਬਾਲ ਕਹਾਣੀਆਂ ।

# ♣ ਵਿੱਦਿਆ ♠

" ਵਿੱਦਿਆ ਵਿਚਾਰੀ ਤਾਂ ਪਰਉਪਕਾਰੀ "

(ਗੁਰੂ ਗ੍ਰੰਥ ਸਾਹਿਬ)

ਦੌਲਤ ਨਾਲੋਂ ਵਿੱਦਿਆ ਦਾ ਪਲੜਾ ਹਮੇਸ਼ਾ ਭਾਰੀ ਰਹਿੰਦਾ ਹੈ।

ਵਿੱਦਿਆ ਇਕ ਅਜੇਹੀ ਜਾਦੂ-ਸ਼ਕਤੀ ਹੈ ਜੋ ਜਿਉਂ ਜਿਉਂ ਵੰਡੀਏ ਤਿਉਂ ਤਿਉਂ ਵਧਦੀ ਹੈ।

ਵਿੱਦਿਆ ਇਕ ਗੁੱਝਾ ਜਾਦੂ ਹੈ ਜੋ ਨਾ ਚੋਰੀ ਹੋ ਸਕਦਾ ਹੈ, ਨਾ ਧੋਖੇ ਵਿਚ ਖੋਹਿਆ ਜਾ ਸਕਦਾ ਹੈ।

ਵਿੱਦਿਆ ਜੀਵਨ ਸਾਥੀ ਹੈ।

# —ਦੋ ਅੱਖਰ—

ਨਾਟਕ ਜੀਵਨ ਦਾ ਚਿਤ੍ਰ,........ਚਿਤ੍ਰ ਚੀਜ਼ ਦੀ ਹੂ ਬਹੂ ਨਕਲ........। ਸੋ ਨਾਟਕ ਸਾਡੇ ਜੀਵਨ ਦੀ ਨਕਲ ਹੁੰਦੀ ਹੈ। ਤੇ ਨਾਟਕ-ਕਾਰ--ਨਕਾਲ। ਹਾਂ, ਹਾਂ. ਤਮਾਚੇ-ਵਾਲੇ, ਹੀਰ ਰਾਂਝੇ, ਸੋਹਣੀ ਮਹੀਂਵਾਲ, ਤੇ ਪੂਰਨ ਭਗਤ ਦੀਆਂ ਨਕਲਾਂ ਲਾਹੁਣ ਵਾਲੇ ਨਕਾਲ ਭੀ ਨਾਟਕਕਾਰ ਹੁੰਦੇ ਹਨ, ਉਹ ਭੀ ਸਾਹਿੱਤ ਪੈਦਾ ਕਰਦੇ ਹਨ........ਪਰ ਉਹ ਅਨਛਪਿਆ ਸਾਹਿੱਤ ਹੈ।

ਨਾਟਕ ਦੀ ਉਮਰ ਬਹੁਤ ਲੰਮੀ ਹੈ, ਉਨੀ ਜਿੰਨੀ ਕਿ........ ਇਹ ਕਈ ਵੇਰ ਸਭਿਯ ਨਾਲ ਟੀਸੀ ਤੇ ਚੜ੍ਹਕੇ ਥਲੇ ਡਿਗ ਚੁਕਾ ਹੈ। ਕਾਲੀਦਾਸ ਨੇ ਟੀਸੀ ਦੇ ਨਾਟਕ ਲਿਖੇ ਹਨ। ਸ਼ੇਖਸਪੀਅਰ ਨੇ ਆਪਣੀਆਂ ਕਰਾਮਾਤਾਂ ਦਾ ਪਰਕਾਸ਼ ਇਨਾਂ ਦੁਆਰਾ ਕੀਤਾ ਹੈ।

ਮੈਂ ਥੋੜੀ ਤੇ ਭਾਵ ਪੂਰਤ ਚੀਜ਼ ਨੂੰ ਪਸੰਦ ਕਰਦਾ ਹਾਂ, ਏਹੀ ਕਾਰਨ ਇਸ ਨਾਟਕ ਦੇ ਛੋਟੇ ਹੋਣ ਦਾ ਹੈ। ਫੇਰ ਭੀ ਇਹ ਨਾਟਕ ਤਿੰਨ ਘੰਟਿਆਂ ਤੋਂ ਪਹਿਲਾਂ ਨਹੀਂ ਖੇਡਿਆ ਜਾ ਸਕਦਾ, ਤੇ ਸਟੇਜ ਤੇ ਬਿਲਕੁਲ ਪੂਰਾ ਨਿਭਦਾ ਹੈ।

ਮੇਰੇ ਜੀਵਨ ਵਿਚ ਖੁਸ਼ੀ ਹੈ, ਚੜ੍ਹਦੀ ਜਵਾਨੀ ਹੈ। ਆਥਨ ਸਵੇਰ ੧੦ ਮੀਲ ਆਉਣਾ ਜਾਣਾ ਪੈਂਦਾ ਹੈ। ਹੱਸਦਾ ਹੱਸਦਾ ਆਉਂਦਾ ਹਾਂ, ਜਾਂਦਾ ਢੋਲੇ ਦੀਆਂ ਲਾਉਂਦਾ ਹਾਂ। ਖੇਡਾ ਮੇਰਾ ਜੀਵਨ ਮਨੋਰਥ ਹੈ:-

ਕੁਦਰਤ ਮਾਂਉ ਬਾਗ ਖੜਾਇਆ, ਖਿੜਨੇ ਖੜਾਵਨੇ ਨੂੰ ॥
ਢੋਲ ਵਜਾ ਸੁਨੇਹਾਂ ਦਿਤਾ, ਸਭ ਕੋ ਦਸਾਵਨੇ ਨੂੰ ॥
ਹਸੋ ਆਪ ਹਸਾਵੇ ਸਭ ਤਾਈਂ, ਜੀਵਨ ਫਲ ਪਾਵਨੇ ਨੂੰ !
ਹੋਰ ਨਹੀਂ ਤਾਂ ਹੱਸੋ ਹਸਾਵੋ, ਦਿਨ ਤਰ ਲੰਘਾਵਨੇ ਨੂੰ ।

ਏਸੇ ਲਈ ਇਹ ਨਾਟਕ ਸੁਖਾਂਤ ਹੈ, ਮੁਨਸ਼ੀ ਦੀ ਇਜ਼ਤ ਵਿਚ ਭੀ ਲਾਡ ਵਿਚ ਕੁਝ ਸ਼ਬਦ ਹਨ ਤੇ ਸਮਾਪਤ ਭੀ 'ਹਾ,ਹਾ,ਹਾ, ਦੇ ਉਚੇ ਹਾਸਿਆਂ ਨਾਲ ਕੀਤਾ ਗਿਆ ਹੈ ।

ਮਨੁਖੀ ਜੀਵਨ ਨਾਲ਼ ਹਰ ਘਟਾ ਟੱਕਰ ਖਾਂਦੀ ਹੈ, ਜਿਵੇਂ ਆਉਂਦੀ ਹੈ, ਉਵੇਂ ਟਲ ਜਾਂਦੀ ਹੈ। ਪਰ ਆਪਣਾ ਅਸਰ ਛਡ ਜਾਂਦੀ ਹੈ। ਇਸੇ ਤਰਾਂ ਮੈਂ ਕਈ ਨਾਟਕ ਖੇਲੀਦੇ ਤਕੇ ਹਨ । ਹੋ ਸਕਦਾ ਹੈ ਕਿਸੇ ਨਾਟਕ ਦਾ ਕੋਈ ਖਾਸ ਦਿਲਖਿਚਵਾਂ ਫਿਕਰਾ ਵਰਤ ਲਿਆ ਗਿਆ ਹੋਵੇ, ਵੈਸੇ ਇਹ ਨਾਟਕ ਨਾਂ ਕਿਸੇ ਦਾ ਉਲਥਾ ਹੈ, ਨਾਂ ਅਨਵਾਦਿ ਤੇ ਨਾਂ ਹੀ ਅਧਾਰ ਤੇ ਲਿਖਿਆ ਗਿਆ ਹੈ । ਮੌਲਕ ਹੈ ਤੇ ਸੌ ਫੀਸਦੀ ਮੌਲਕ ਹੈ ।

ਅਖੀਰ ਵਿਚ ਮੈਂ ਗਿ: ਹਰਚੰਦ ਸਿੰਘ ਜੀ ਮਹਾਂ ਗਿਆਨੀ, ਸ: ਗੁਰਨਾਮ ਸਿੰਘ ਜੀ 'ਤੀਰ' ਤੇ ਗਿ: ਆਤਮਾ ਸਿੰਘ ਜੀ ਐਡੀਟਰ 'ਸੁਖ ਜੀਵਨ' ਦਾ ਧਨਵਾਦ ਕੀਤੇ ਬਿਨਾਂ ਨਹੀਂ ਰਹਿ ਸਕਦਾ, ਜਿਨਾਂ ਨੇ ਕਿ ਇਸ ਦੀ ਸੁਧਾਈ ਲਈ ਕਾਫੀ ਖੇਚਲ ਕੀਤੀ ਹੈ ।

ਤਰਲੋਚਨ ਸਿੰਘ ਗਿੱਲ

-ਰਾਹ-
ਮੋਗਾ-ਫਤੇਗੜ੍ਹ-ਕੋਰੋਟਾਣਾ ।

(੨੬-੭-੧੯੫੦)

ਮੈਨੂੰ ਸ਼੍ਰੀ ਤਰਲੋਚਨ ਸਿੰਘ 'ਗਿੱਲ' ਦੇ ਲਿਖੇ ਹੋਏ ਨਾਟਕ 'ਨਵੀਂ ਵਿੱਦਿਆ' ਨੂੰ ਪੜ੍ਹ ਕੇ ਬੜੀ ਖੁਸ਼ੀ ਹੋਈ ਹੈ। ਸ਼੍ਰੀ ਤਰਲੋਚਨ ਸਿੰਘ ਇਕ ਨਵਯੁਵਕ ਹਨ, ਤੇ ਹਿੰਦੋਸਤਾਨੀ ਸਭਿਯਤਾ ਨੂੰ ਸੁਧਾਰਨ ਦੇ ਬਹੁਤ ਖਾਹਸ਼ਮੰਦ ਹਨ।

ਸਾਡੀ ਸਮਾਜਕ ਜ਼ਿੰਦਗੀ ਵਿਚ ਬਹੁਤ ਕਮਜ਼ੋਰੀਆਂ ਹਨ। ਜਿਨਾਂ ਨੂੰ ਦੂਰ ਕਰਨਾ, ਸਾਡੇ ਲਈ ਬਹੁਤ ਜ਼ਰੂਰੀ ਹੈ। ਕਿਉਂਕਿ ਇਨਾਂ ਕਮਜ਼ੋਰੀਆਂ ਦੇ ਰਹਿੰਦਿਆਂ ਹੋਇਆਂ ਸਾਡਾ ਦੇਸ਼ ਚੰਗੀ ਤਰਾਂ ਤ੍ਰੱਕੀ ਨਹੀਂ ਕਰ ਸਕਦਾ।

ਜਨਤਾ ਤਕ ਸੁਧਾਰਾਂ ਦੇ ਵਿਚਾਰਾਂ ਨੂੰ ਪੁਚਾਉਣ ਲਈ ਡਰਾਮਾ ਇਕ ਬਹੁਤ ਵਧੀਆ ਜ਼ਰੀਆ ਹੈ। 'ਨਵੀਂ ਵਿੱਦਿਆ' ਵਿਚ ਵਿੱਦਿਆ ਸਬੰਧੀ ਗਲਤ ਵਿਚਾਰਾਂ ਨੂੰ ਦੂਰ ਕਰਨ ਦੇ ਸਾਧਨ ਬੜੀ ਖੂਬਸੂਰਤੀ ਨਾਲ ਦੱਸੇ ਗਏ ਹਨ। ਸਾਡੇ ਸਮਾਜ ਵਿਚ ਝੂਠੇ ਸਾਧੂਆਂ ਦੀ ਪੂਜਾ, ਤੇ ਉਨਾਂ ਦਾ ਸਮਾਜਕ ਇਸਤਰੀਆਂ ਨੂੰ ਗੁਮਰਾਹ ਕਰਣ ਦੀ ਬੁਰਾਈ ਬਹੁਤ ਫੈਲੀ ਹੋਈ ਹੈ। ਇਹ ਨਾਟਕ ਇਸ ਬੁਰਾਈ ਨੂੰ ਦੂਰ ਕਰਨ ਵਿਚ ਬੜਾ ਚੰਗਾ ਕੰਮ ਕਰੂਗਾ।

ਮੈਂ, ਅਖੀਰ ਵਿਚ, ਸ਼੍ਰੀ ਤਰਲੋਚਨ ਸਿੰਘ ਜੀ ਗਿੱਲ ਦੀ ਏਸ ਕੋਸ਼ਿਸ਼ ਦੀ ਵਧਾਈ ਦਿੰਦਾ ਹਾਂ। ਤੇ ਵਾਹਿਗੁਰੂ ਨੂੰ ਪਰਾਰਥਨਾ ਕਰਦਾ ਹਾਂ, ਕਿ ਉਹ ਅਗਾਂ ਲਈ ਏਸ ਕੰਮ ਨੂੰ ਹੋਰ ਭੀ ਖੂਬਸੂਰਤੀ ਤੇ ਕਾਮਯਾਬੀ ਨਾਲ ਨਭਾ ਸਕਣ।

**ਆਰ. ਕੇ. ਕੁਮਾਰ, ਐਮ. ਏ.**

੨੭-੭-੫੦ ਪਰਿੰਸੀਪਲ ਡੀ. ਐਮ. ਕਾਲਜ, ਮੋਗਾ।

੧. ਦਿਆਲ ਸਿੰਘ ... ... ... ਘਰ ਦਾ ਮਾਲਕ ਜੱਟ।

੨. ਨਿਹਾਲ ਕੌਰ ... ... ... ਦਿਆਲ ਸਿੰਘ ਦੇ ਘਰ ਵਾਲੀ

੩. ਦਰਸ਼ਨ ਤੇ ਬਲਜਿੰਦਰ ਸਿੰਘ ... ਦਿਆਲ ਸਿੰਘ ਦੇ ਪੁਤਰ

੪. ਹਰਨਾਮ ਸਿੰਘ ... ... ... ਇਕ ਚਲਾਕ ਸਾਧੂ।

੫. ਸਾਧੂ ਤੇ ਭਜਨ ... .. ... ਹਰਨਾਮ ਸਿੰਘ ਦੇ ਚੇਲੇ।

੬. ਹਰਦਿੱਤ ਸਿੰਘ ... ... ... ਇਕ ਅਧਖੜ ਵਕੀਲ।

੭. ਗੁਰਮੀਤ ਕੌਰ ... ... ... ਹਰਦਿੱਤ ਸਿੰਘ ਦੀ ਮੁਟਿਆਰ ਕੁੜੀ।

੮. ਅਤਰਾ ... ... ... ਇਕ ਜੁਹਾਰੀਆ।

ਹੋਰ

ਜੁਹਾਰੀਏ,............ਜੱਜ,............ਸਪਾਹੀ,............ਠਾਣੇਦਾਰ,............ ਚਪੜਾਸੀ............, ਆਦਿ।

## ‡ ਤੁਹਾਡਾ ਫਰਜ਼ ‡

ਏਸ ਕਤਾਬ ਨੂੰ ਪੜ੍ਹਣ ਮਗਰੋਂ ਤੁਹਾਡਾ ਫਰਜ਼ ਹੈ ਕਿ ਇਸ ਤੇ ਪੜਚੋਲ ਕਰਕੇ ਲੇਖਕ ਨੂੰ ਘਲਣ ਦੀ ਖੇਚਲ ਕਰੋ।

# ਅੰਕ ਪਹਿਲਾ

## --ਝਾਕੀ ਪਹਿਲੀ--

ਸੀਨ (੭. ੮ ਬਾਲ ਰੰਗ ਭੂਮੀ ਤੇ ਖੜੇ, ਹੱਥ ਵਿਚ ਪੁਸਤਕਾਂ ਫੜੀ ਇਸ਼ਾਰੇ ਕਰਦੇ ਹੋਏ ਗਾ ਰਹੇ ਹਨ)

( ਇਕ ਜੱਟ ਕਹੀ ਮੋਢੇ ਤੇ ਧਰੀ ਆਉਂਦਾ ਹੈ ਤੇ ਉਹਨਾਂ ਦੇ ਇਕ ਪਾਸੇ ਖਲੋ ਕੇ ਗੀਤ ਸੁਣਨ ਲਗ ਜਾਂਦਾ ਹੈ )

ਵਿੱਦਿਆ ਸਭ ਤੋਂ ਉੱਤਮ, ਸਭ ਤੋਂ ਉੱਤਮ, ਤੂੰ ਐ ਵਿੱਦਿਆ।
ਸੁਣੋਂ ਭਰਾਵੋ, ਸੁਣੋਂ ਵੀਰਨੋਂ, ਬਨੋਂ ਸਿਆਣੇ ਲੈ ਵਿੱਦਿਆ।
ਦੱਸੋ ਸਾਥੀਓ, ਬੋਲੋ ਬਜ਼ੁਰਗੋ, ਤੁਹਾਨੂੰ ਕੀ ਦਿੰਦੀ ਭੈ ਵਿੱਦਿਆ।
ਡਰਨ ਦੀ ਕੋਈ ਲੋੜ ਨਹੀਂ, ਅਕਲ ਦੀ ਤਾਂ ਏ ਮੈ ਵਿੱਦਿਆ।
ਅਸਲੀ ਦੌਲਤ ਏ ਇਹ, ਮੁਕਤੀ ਦੀ ਏ ਲੈ ਵਿੱਦਿਆ।
ਚੱਕੀ ਨ ਜਾਵੇ, ਚੋਰੀ ਨ ਹੋਵੇ, ਪੈਂਦੀ ਨ ਜੀ ਢੋਹੇ ਵਿੱਦਿਆ।
ਅਜ਼ਾਦ ਇਹ ਰਹਿਣਾ ਚਾਹੁੰਦੀ, ਚਾਹੁੰਦੀ ਨ ਭੈ ਵਿੱਦਿਆ।
ਬੋਲੋ ਸਾਥੀਓ, ਕਹੋ ਬਜ਼ੁਰਗੋ, ਜੈ ਜੈ ਜੈ ਜੈ ਵਿੱਦਿਆ।

---

(ਗੀਤ ਗਾਉਣ ਪਿਛੋਂ ਮੁੰਡੇ ਛਾਈਂ ਮਾਈਂ ਹੋ ਜਾਂਦੇ ਹਨ, ਤੇ ਜੱਟ ਕੁਝ ਸੋਚਦਾ ਹੈ, ਗੁਣ ਗਣਾਉਂਦਾ ਹੈ, ਤੇ ਕਹਿੰਦਾ ਹੈ)

ਦਿਆਲ ਸਿੰਘ:- ਮੈਂ ਦਰਸ਼ਨ ਤੇ ਬਲਜਿੰਦਰ ਨੂੰ ਜ਼ਰੂਰ ਪੜ੍ਹਾਵਾਂਗਾ।

(ਪਰਦਾ ਖਿਸਕਦਾ ਹੈ

## --ਝਾਕੀ ਦੂਜੀ--

ਸੀਨ (ਜੱਟ ਦਾ ਘਰ........ਦਿਆਲ ਸਿੰਘ ਇਕ ਛੇ ਕੁ ਸਾਲ ਦੇ ਬੱਚੇ ਨੂੰ ਲਈ ਖੜਾ ਹੈ। ਉਸਦੇ ਘਰ-ਵਾਲੀ ਦੁਧ ਰਿੜਕ ਰਹੀ ਹੈ ਤੇ ਇਕ ਹੋਰ ੪ ਕੁ ਸਾਲ ਦਾ ਬੱਚਾ ਖੇਡ ਰਿਹਾ ਹੈ)

ਵੇਲਾਃ- ਸਵੇਰ ਦੇ ੭, ੮ ਬਜੇ ਦਾ ਸਮਾਂ ਹੈ।

ਦਿਆਲ ਸਿੰਘ- ਚੰਗਾ ਦਰਸ਼ਨ ਦੀ ਮਾਂ ਮੈਂ ਫੇਰ ਦਰਸ਼ਨ ਨੂੰ ਸਕੂਲ ਦਾਖਲ ਕਰਾ ਆਵਾਂ।

ਨਿਹਾਲ ਕੌਰ- ਤੇ ਮਹੀਆਂ ਕੌਣ ਚਾਰੂ ?

ਦਿਆਲ ਸਿੰਘ- ਕੋਈ ਚੂਹੜਿਆਂ ਦਾ ਮੁੰਡਾ ਰੱਖ ਲਾਂਗੇ।

ਨਿਹਾਲ ਕੌਰ- ਨਾਲੇ ਦੋ ਰੁਪਈਏ ਘਰੋਂ ਦਿਆਂਗੇ, ਤੋਸਾ ਵਾਧੂ ਦਾ ਖਾਊਗਾ, ਮਹੀਆਂ ਫੇਰ ਏਸ ਵਰਗੀਆਂ ਨਹੀ ਚਰਨੀਆਂ।

ਦਿਆਲ ਸਿੰਘ- ਕੀ ਹੋਣ ਲਗਾ ਮਹੀਆਂ ਨੂੰ ! ਆਪੇ ਚਾਰੂ ਜੀਹਨੇ ਨਾਲੇ ਪੈਸੇ ਲੈਣੇ ਆਂ ਨਾਲੇ ਰੋਟੀ ਖਾਣੀ ਆਂ। ਇਹਨੂੰ ਦੋ ਜਮਾਤਾਂ ਪੜ੍ਹ ਲੈਣ ਦੇ।

ਨਿਹਾਲ ਕੌਰ- ਭਲਾ ਬਾਹਲਾ ਖੇਹੜੇ ਪਿਆ ਜਾਨਾਂ, ਪੜ੍ਹਕੇ ਕਿਹੜਾ ਇਹ ਪਟਵਾਰੀ ਬਣਜੂਗਾ।

ਦਿਆਲ ਸਿੰਘ- ਖਬਰੇ ਪਟਵਾਰੀ ਤੋਂ ਵੀ ਵੱਡਾ ਬਣ ਜਾਵੇਗਾ। ਉਹ ਵੇਖਾਂ ਸੁੰਦਰ ਸਿਹੁੰ ਕਾ ਮੁੰਡਾ, ਆਹਦੇ ਨੇ ਤਸੀਲਦਾਰ ਬਣਗਿਆ ਏ।

ਨਿਹਾਲ ਕੌਰਃ- (ਨਹੋਰੇ ਨਾਲ) ਬਣਗਿਆ ਹੋਊਗਾ। ਪਰ ਮੇਰਾ ਸਿਰ ਨਾ ਖਾਊ। ਜੋ ਮਰਜ਼ੀ ਏ ਕਰਦੇ ਫਿਰੋ।

ਦਿਆਲ ਸਿੰਘ- (ਪੈਰ ਪੁਟਦਾ ਹੈ ਪਰ ਫੇਰ ਰੁਕਕੇ ਹੱਥ ਅਗੇ ਕਰਕੇ ਕਹਿੰਦਾ ਹੈ) ਸਚ ਹੈਥੇਂ ਪੰਜ ਪੈਸੇ ਤਾਂ ਦੇਹ, ਹੱਟੀਓਂ ਪਤਾਸੇ ਲੈਕੇ ਵੰਡ ਦੇਵਾਂਗੇ।

ਨਿਹਾਲ ਕੌਰ- (ਜੇਬ ਚੋਂ ਪੰਜ ਪੈਸੇ ਕਢ ਕੇ ਚਲਾਕੇ ਮਾਰਦੀ ਹੈ) ਜਾਹ ਵੰਡ ਆਓ ਪਤਾਸੇ ਜੇ ਡਿਪਟੀ ਬਣਜੇਗਾ।

ਦਰਸ਼ਨ— (ਕੁਝ ਮਾਂ ਦੀਆਂ ਗੱਲਾਂ ਦੀ ਸ਼ਹਿ ਲੈਂਦਾ ਹੋਇਆ ਬਾਪੂ ਮੁਨਸ਼ੀ ਮਾਰਿਆ ਕਰੂਗਾ, ਮੈਂ ਨੀ ਪੜ੍ਹਨਾ ਪੁੜ੍ਹਨਾ, ਮੈਂ ਤਾਂ ਮਹੀਆਂ ਹੀ ਚਾਰਿਆ ਕਰੂੰਗਾ

ਦਿਆਲ ਸਿੰਘ- ਚਲ! ਚਲ!! ਸਾਲਾ ਮਹੀਆਂ ਚਾਰਨ ਦਾ, ਕਿਸਮਤ ਵਿਚ ਹੈ ਤਾਂ ਦੋ ਜਮਾਤਾਂ ਪੜ੍ਹ ਲੈ।

ਨਿਹਾਲ ਕੌਰ- ਜਾਣ ਦੇਹ ਜੁਆਕ ਨੂੰ ਕਿਉਂ ਮੁਨਸ਼ੀਆਂ ਦੇ ਵੱਸ ਪਾਉਣਾ ਐਂ।

ਦਿਆਲ ਸਿੰਘ- (ਬੱਚੇ ਨੂੰ ਕੁਝ ਘੜੀਸਦਾ ਹੋਇਆ ਤੇ ਨਿਹਾਲੋ ਵਲ ਝਾਕਕੇ) ਦੇਖੋ ਓਏ ਯਾਰੋ ਕਿਵੇਂ ਜੁਆਕ ਨੂੰ ਢਾਂਡਾ ਰੱਖਣ ਤੇ ਤੁਲੀ ਹੋਈ ਹੈ। (ਦਰਸ਼ਨ ਨੂੰ) ਚਲ ਜੁਆਨ ਦੋ ਅੱਖਰ ਪੜ੍ਹ ਲੈ ਮੌਜਾਂ ਮਾਣੇਂਗਾ. ਦੇਖਲਾ ਸਾਡਾ ਹਾਲ।

ਨਿਹਾਲ ਕੌਰ- (ਦਿਆਲ ਸਿੰਘ ਦੇ ਬਾਹਰ ਜਾਣ ਸਮੇ ਬੜਬੁੜਾਉਂਦੀ ਹੈ) ਕਿਸੇ ਨੇ ਕੀ ਭਿਤੀ ਪੜ੍ਹਾਈਐ ਏਸ ਨੂੰ, ਮੁੰਡਾ ਚੰਗਾ ਢਾਂਡੇ ਚਾਰਦਾ ਸੀ। ਪੜ੍ਹਾਕੇ ਤਾਂ ਇਹ ਜਾਨੀ ਦੀ... ...(ਪਰਦਾ ਖਿਸਕਦਾ ਹੈ)

## --ਝਾਕੀ ਤੀਜੀ--

ਸੀਨ (ਸਕੂਲ ਦਾ ਇਕ ਕਮਰਾ, ੯, ੧੦ ਮੁੰਡੇ ਕਤਾਰ ਵਿਚ ਤੱਪੜ ਤੇ ਬੈਠੇ ਗੱਲਾਂ ਕਰ ਰਹੇ ਹਨ ਤੇ ਕੁਝ ਏਸਤਰਾਂ ਪਹਾੜੇ ਕਹਾ ਰਹੇ ਹਣ।

ਵੇਲਾ:- ਸਵੇਰ ਦੇ ੮, ੯ ਵਜੇ ਦਾ ਹੈ।

ਪਹਿਲਾ ਮੁੰਡਾ- ਇਕ ਦੂਨੀ ਦੂਨੀ ਮੁਨਸ਼ੀ ਦੀ ਟੁਟਗੀ ਕੂਹਣੀ।

ਦੂਜਾ ,, ਦੋ ਦੂਨੀ ਚਾਰ, ਮੁਨਸ਼ੀ ਹੋ ਗਿਆ ਬਿਮਾਰ।

ਤੀਜਾ ,, ਤਿੰਨ ਦੂਨੀ ਛੇ ਮੁਨਸ਼ੀ ਦੇ ਸਿਰ ਵਿਚ ਖੇਹ।

ਚੌਥਾ ,, ਚਾਰ ਦੂਨੀ ਅੱਠ, ਕਠ ਲੋਹੇ ਦੀ ਲੱਠ।

ਪੰਜਵਾਂ ,, ਪੰਜ ਦੂਨੀ ਦਸ, ਇੰਦ ਲਓ ਖੇਡ ਹੱਸ।

ਛੇਵਾਂ ,, ਆਨੇ ਤੇ ਆਨੇ, ਮੁਨਛੀ ਨੂੰ ਦਿਉ ਜੇਲ ਖਾਨੇ।

ਸੱਤਵਾਂ ,, ਤਾਸੀ ਤੇ ਤਾਸੀ,
ਕੁਟਣ ਵਾਲੇ ਮੁਨਸ਼ੀ ਦੀ ਅਡਾਉ ਹਾਸੀ।

ਅਠਵਾਂ ,, ਤਾਅ ਤੇ ਚੜ੍ਹਿਆ ਤਾਅ,ਕਿਤੇ ਮੁਨਸ਼ੀ ਨ ਜਾਵੇ ਆ

ਮੁਨਸ਼ੀ– (ਪਰਦੇ ਪਿਛੋਂ ਆਉਂਦਾ ਹੈ) ਓ ਬਦਮਾਸ਼ੋ! ਇਹ ਕੀ ਬਕਵਾਸ ਬਕ ਰਹੇ ਉ? ਮੈਂ ਤਾਂ ਕਿਹਾ ਸੀ ਪਹਾੜੇ ਕਹਾਉ, ਇਹ ਕਿਹੜੀ ਮਾ ਵਾਲੇ ਪਹਾੜੇ ਨੇ?

ਮਨੀਟਰ– ਪਰ ਮੁਨਸ਼ੀ ਜੀ ਮੈਂ ਤਾਂ ਇਹਨਾਂ ਨੂੰ ਬਥੇਰਾ ਸਮਝਾਇਆ ਕਿ ਮੁਨਸ਼ੀ ਜੀ ਦੀ ਇਜ਼ਤ ਵਿਚ ਏਹੋ ਜੇਹੇ ਬੋਲ ਨ ਬੋਲੋ, ਪਰ ਇਹ ਮੰਨੇ ਈ ਨਾਂ।

ਮੁਨਸ਼ੀ– ਸਭ ਬਦਮਾਸ਼.........!{ਦਿਆਲ ਸਿੰਘ ਤੇ ਦਰਸ਼ਨ ਆ ਜਾਂਦੇ ਹਨ}(ਮੁਨਸ਼ੀ ਉਧਰ ਵਧਦਾ ਹੋਇਆ) ਆਉ ਸ੍ਰਦਾਰ ਜੀ ਕਿਵੇਂ ਫੇਰੇ ਪਾਏ?

(ਦਰਸ਼ਨ ਵਲ ਝਾਕਕੇ). ਹੱਛਾ ਬੱਲੀ ਨੂੰ ਦਾਖਲ ਕਰਾਉਣ ਆਏ ਹੋ.ਜੀ ਸਦਕੇ (ਕੁਰਸੀ ਤੇ ਬੈਹੰਦਾ ਹੋਇਆ ਤੇ ਉਹਨਾਂ ਨੂੰ ਦੂਜੀ ਕੁਰਸੀ ਵਲ ਇਸ਼ਾਰਾ ਕਰਕੇ ਤੇ ਰਜਿੱਸਟਰ ਖੋਲ੍ਹਕੇ) ਹੱਛਾ ਕਾਕਾ ਤੇਰਾ ਨਾਂ ਕੀ ਹੈ ?

ਦਿਆਲ ਸਿੰਘ- ਜੀ ਕਾਕੇ ਦਾ ਦਰਸ਼ਨਸਿਊਂ ਤੇਮੇਰਾ ਦਿਆਲਸਿਉ

ਮੁਨਸ਼ੀ– (ਮੂੰਹ ਵਿਚ) ਦਰਸ਼ਨ ਸਿੰਘ ਸਪੁਤਰ ਸ: ਦਿਆਲ ਸਿੰਘ ਜੱਟ ਸਿਖ, [ਦਿਆਲ ਸਿੰਘ ਵਲ ਫੇਰ ਝਾਕਦਾ ਹੋਇਆ] ਹੱਛਾ ਜੀ ਏਹਦੀ ਕੀ ਉਮਰ ਹੋਵੇਗੀ ?

ਦਿਆਲ ਸਿੰਘ- ਜੀ ਛੇ ਸਤ ਵਰ੍ਹੇ ਹੋਵੇਗੀ ।

ਮੁਨਸ਼ੀ– [ਕੁਝ ਲਿਖਣ ਪਿਛੋਂ] ਹੱਛਾ ਹੁਣ ਬੇਸ਼ਕ ਜਾਉ...... ਸ੍ਰਦਾਰ ਜੀ ਏਹਨੂੰ ਇਕ ਬਾਲ ਉਪਦੇਸ, ਫੱਟੀ ਤੇ ਦਵਾਤ ਲੈ ਦੇਣੀ. ਕਲਮ ਮੈਂ ਘੜ ਦੇਵਾਂਗਾ ।

ਦਆਲ ਸਿੰਘ- ਸਤ ਬਚਨ ਜੀ ਹੱਛਾ ਜੀ ਹੁਣ ਸਾਨੂੰ ਜਾਜ਼ਤ ਆ।

ਮੁਨਸ਼ੀ– ਹਾਂ...ਹਾਂ...ਜਾਉ ।

ਦਿਆਲ ਸਿੰਘ- ਹੱਛਾ ਜੀ ਸਸ ਸਰੀ ਕਾਲ ।

ਮੁਨਸ਼ੀ– ਸਤ ਸ੍ਰੀ ਅਕਾਲ, ਹੱਛਾ ਦਰਸ਼ਨ ਦੱਸ ਰੋਜ਼ ਸਵੇਰੇ ਆਇਆ ਕਰੇਂਗਾ ਨਾ, ਤੇ ਸਬਕ ਯਾਦ ਕਰਿਆ ਕਰੇਂਗਾ ਨਾ ?

ਦਰਸ਼ਨ– ਹਾਂ ਜੀ [ਕੁਝ ਚਿਰ ਰੁਕਕੇ] ਸਚ ਆਹ ਲਉ ਜੀ ਪਤਾਸੇ,ਬਾਪੂ ਨੂੰ ਤਾਂ ਕਹਿਣਦਾ ਚੇਤਾ ਭੁਲਗਿਆ ।

ਮੁਨਸ਼ੀ– ਬੱਲੇ ਓਏ ਦਰਸ਼ਨਾ, ਮੂੰਹ ਮਿੱਠਾ ਕਰਾਵੇਂਗਾ ਅਜ ਫੇਰ, (ਪਤਾਸੇ ਫੜ ਲੈਂਦਾ ਹੈ, ਖੋਲ੍ਹਕੇ ਮੁੰਡਿਆਂ ਵਿਚ ਵੰਡਦਾ ਹੈ।) [ਪਰਦਾ ਖਿਸਕਦਾ ਹੈ]

## --ਝਾਕੀ ਚੌਥੀ--

(ਦੋ ਸਾਲ ਬਾਦ)

ਸੀਨ- (ਪਹਿਲੀ ਝਾਕੀ ਵਾਲਾ ਜੱਟ ਦਾ ਘਰ, ਸਾਮਣੇ ਤਿੰਨ ਸਾਧੂ ਬੈਠੇ ਹਨ, ਨਿਹਾਲ ਕੌਰ ਵਾਰੀ ੨ ਤੇਹਾਂ ਦੇ ਮੂਹਰੇ ਦੁਧ ਦੇ ਛਨੇਂ ਰੱਖਦੀ ਦਿਖਾਈ ਦਿੰਦੀ ਹੈ। ਇਕ ੫ ਕੁ ਸਾਲ ਦਾ ਬਾਲ ਕੋਲ ਖੇਡ ਰਿਹਾ ਹੈ)

ਵਿਚਾਰਲਾ ਸਾਧੂ- (ਨਿਹਾਲ ਕੌਰ ਨੂੰ ਸੁਨਾਉਂਦਾ ਹੋਇਆ) ਏਹੋ ਜੇਹੀਆਂ ਮਾਈਆਂ ਧੰਨ ਹਨ।

ਸੱਜੇ ਪਾਸੇ ਦਾ ਸਾਧੂ- (ਸਾਧੂ) ਹਾਂ ਗੁਰੂ ਜੀ ! ਪਰ ਵਾਹਿਗੁਰੂ ਦਿੰਦਾ ਭੀ ਇਹਨਾਂ ਨੂੰ ਹੀ ਛੱਤ ਪਾੜ ਕੇ ਹੈ।

ਖਬੇ ਪਾਸੇ ਦਾ ਸਾਧੂ- (ਭਜਨ) ਤੇ ਨਾਲੇ ਜਿਥੇ ਗੁਰੂ ਹਰਨਾਮ ਸਿੰਘ ਵਰਗੇ ਸਾਧੂਆਂ ਦੇ ਚਰਨ ਪੈ ਜਾਣ, ਉਥੇ ਘਾਟਾ ਹੀ ਕਾਹਦਾ ਹੈ।

ਨਿਹਾਲ ਕੌਰ- ਹਾਂ ਜੀ, ਤੁਹਾਡੇ ਪਰਤਾਪ ਨਾਲ ਗੁਰੂ ਦਾ ਦਿੱਤਾ ਸਭ ਕੁਝ ਐ,ਦੁਧ ਆ,ਪੁਤ ਆ, ਹੋਰ ਕੀ ਚਾਹੀਦਾ ਹੈ

ਸਾਧੂ- ਤੇ ਮਾਈ ਜੀ ਇਹ ਗੁਰੂ ਹਰਨਾਮ ਸਿੰਘ ਨਾ ਹੋਏ, ਜੇ ਇਹਨਾਂ ਦੇ ਨਾਲ ਹੀ ਪਰਛਾਵੇਂ ਵਾਂਙ ਦੁਧ ਪੁਤ ਨਾ ਆਉਣ।

ਭਜਨ- ਇਹਨਾਂ ਦੀਆਂ ਕਰਾਮਾਤਾਂ ਨੂੰ ਤਾਂ ਜਾਂ ਦੁਨੀਆ ਜਾਣਦੀ ਏ, ਤੇ ਜਾਂ ਸਾਨੂੰ ਚਾਨਣ ਏ।

ਸਾਧੂ- ਹਾਂ, ਜੇ ਇਹਨਾਂ ਦੀ ਮਿਹਰ ਦੀ ਬੂਟੀ ਕਿਸੇ ਦੀਆਂ ਤੂੰਮਾਂ ਨੂੰ ਲਗ ਜਾਵੇ ਤੇ ਤਿੰਨ ਸਾਲ ਇਹਨਾਂ ਤੇ ਅਮਲ ਕੀਤਾ ਜਾਵੇ, ਤੂੰਮਾਂ ਸੌ ਗੁਣਾਂ ਹੋ ਜਾਣਗੀਆਂ

ਭਜਨ- ਹਾਂ ! ਹਾਂ !! ਜੇ ਏਹਨਾ ਦੇ ਕਹੇ ਮੂਜਬ ਅਮਲ

ਕੀਤਾ ਜਾਵੇ ਤਾਂ "ਨੌ ਨਿਧਾਂ ਤੇ ਠਾਰਾਂ ਸਿਧਾਂ ਨੇ।'

ਨਿਹਾਲ ਕੌਰ- ਤਾਂ ਤਾਂ ਜੀ, ਸੇਵਕਨ ਤੇ ਭੀ ਮਿਹਰ ਕਰੋ, ਸਾਰੀ ਉਮਰ ਤੁਹਾਡੇ ਚਰ ' ਦੀ ਧੂੜ ਬਣੀ ਰਹਾਂ ਗੀ। '

ਭਜਨ- ਮਾਈ ਜੀ! ਸਾਂਡੇ ਤਾਂ ਕੁਝ ਵੱਸ ਨਹੀਂ। ਹਾਂ! ਟੂਮਾਂ ਲਿਆਉ, ਸਫਾਰਸ਼ ਅਸੀਂ ਕਰ ਦੇਵਾਂਗੇ, ਅਗੇ ਗੁਰੂ ਜੀ ਦੀ ਮਿਹਰ।

(ਮਾਈ ਕਾਹਲੀ ਪੈਕੇ ਟੂਮਾਂ ਲੈਣ ਜਾਂਦੀ ਹੈ, ਸਾਧ ਆਪਸ ਵਿਚ ਕੂਹਣੀਉਂ ਕੂਹਣੀ ਹੁੰਦੇ ਹਨ)

ਸਾਧੂ- ਬੱਲੇ ਓਏ ਭਜਨ! ਦਾਅ ਚੱਲ ਗਿਆ।

ਹਰਨਾਮ ਸਿੰਘ- ਸ਼ਾਬਾਸ਼! ਆਪਣਾ ਦਾਅ ਚੱਲ ਗਿਆ (ਤਿੰਨੇ ਹੀ) ਦਾਅ ਚੱਲ ਗਿਆ!! (ਹਸਦੇ ਹਨ-ਮੁਸਕੜੀਏਂ)

(ਕੁਝ ਚਿਰ ਬਾਅਦ ਮਾਈ ਆਉਂਦੀ ਹੈ, ਤੇ ਤਿੰਨੇ ਸਾਧ ਟਿਕ ਕੇ ਬੈਠ ਜਾਂਦੇ ਹਨ।)

ਨਿਹਾਲ ਕੌਰ- (ਭਜਨ ਵਲ ਟੂਮਾਂ ਦਾ ਰਮਾਲ ਕਰਦੀ ਹੋਈ) ਲੌ ਫੜੋ, ਮਾਰਾਜ ਜੀ।

ਭਜਨ- ਗੁਰੂ ਜੀ ਨੂੰ ਫੜਾਓ, ਮਿਹਰ ਕਰਨ।

ਨਿਹਾਲ ਕੌਰ- ਸਤਿਗੁਰੂ ਜੀ! ਕਰੋ ਸੇਵਕਾਂ ਤੇ ਮਿਹਰ।

ਹਰਨਾਮ ਸਿੰਘ- ਜਾ ਮਾਈ, ਰਾਮ ਰਾਮ ਕਰ, ਅਸੀਂ ਮਾਇਆ ਨੂੰ ਹੱਥ ਨਹੀਂ ਲਾ ਸਕਦੇ (ਮਾਈ ਪਿਛੇ ਹਟਦੀ ਹੈ, ਭਜਨ ਅਗੇ ਨੂੰ ਧਕਦਾ ਹੋਇਆ ਕਹਿੰਦਾ ਹੈ)

ਭਜਨ-- ਮਾਈ! ਚਰਨ ਫੜ ਲੈ ਤੇ ਖਹਿੜੇ ਪੈ ਜਾ, ਤਾਂ ਖਬਰੇ ਦਿਆਲ ਹੋ ਜਾਣ।

ਨਿਹਾਲ ਕੌਰ- ਲੌ ਗੁਰੂ ਜੀ............... (ਏਸੇ ਤਰਾਂ ਕਿੰਨਾਂ ਚਿਰ ਘੁਸ ਮਘੁਸ ਹੁੰਦੀ ਰਹਿੰਦੀ ਹੈ। ਆਖਿਰ ਮਾਈ ਟੂਮਾਂ ਸਾਧ ਦੇ ਪੱਲੇ ਪਾ ਦਿੰਦੀ ਹੈ।...

ਸਾਧੂ— ਦੇਖ ਮਾਈ ! ਤੇਰੇ ਕਰਮ ਚੰਗੇ ਹਨ, ਜਿਹੜੇ ਗੁਰ ਜੀ ਮੰਨ ਗਏ ਹਨ, ਨਹੀਂ ਤਾਂ ਲਾਟ ਸਾਹਿਬ ਤੋਂ ਭੀ ਮੰਨਣ 'ਚ ਨਹੀਂ ਆਉਂਦੇ। ਸੱਤ ਵਾਰ ਏਹਨਾਂ ਦੇ ਪੈਰੀਂ ਹੱਥ ਲਾ। (ਮਾਈ ਮੱਥਾ ਘਸਾਉਂਦੀ ਹੈ ਤੇ ਓਦੋਂ ਨੂੰ ਦਰਸ਼ਨ ਸਕੂਲੋਂ ਬਸਤਾ ਚੁਕੀ ਆਉਂਦਾ ਹੈ, ਮਾਈ ਉਸ ਨੂੰ ਕਹਿੰਦੀ ਹੈ।)

ਨਿਹਾਲ ਕੌਰ- ਪੁਤਰ ! ਗੁਰੂ ਜੀ ਦੇ ਪੈਰੀਂ ਪੈ। (ਦਰਸ਼ਨ ਬਸਤਾ ਰਖਕੇ ਪੈਰੀਂ ਹੱਥ ਲਾਉਂਦਾ ਹੈ)

ਹਰਨਾਮ ਸਿੰਘ- ਜੈ ਹੋ, ਗੁਰੂ ਆਪਕੋ ਜੀਤਾ ਰੱਖੇ। (ਕੁਝ ਅਟਕਕੇ) ਬੀਬੀ ! ਇਹ ਸਕੂਲ ਪੜ੍ਹਦਾ ਹੈ।

ਨਿਹਾਲ ਕੌਰ- ਹਾਂ ਜੀ, ਹੁਣ ਤਾਂ ਸੁਖ ਨਾਲ ਪੜ੍ਹਦੇ ਨੂੰ ਤਿੰਨ ਸਾਲ ਹੋ ਗਏ ਨੇ ਤੇ ਤੀਸਰੀ ਜਮਾਤ ਵਿਚ ਹੈ।

ਹਰਨਾਮ ਸਿੰਘ- ਚੰਗਾ ਹੈ ! ਪਰ ਬੀਬੀ ਜੀ ਸਕੂਲ ਵਾਲੇ ਤਾਂ ਹੁਣ ਗੁਰਮੁਖੀ ਪੜ੍ਹਾਉਂਦੇ ਹਨ ਤੇ ਅਸੀਂ ਭੀ ਗੁਰਮੁਖੀ। ਪਰ ਫਰਕ ਐਨਾਂ ਹੈ ਕਿ ਉਹ ਮੁੰਡਿਆਂ ਦੀ ਖੱਲ ਲਾਹੁੰਦੇ ਹਨ ਤੇ ਅਸੀਂ ਪਿਆਰ ਨਾਲ ਪੜ੍ਹਾਉਦੇ ਹਾਂ

ਨਿਹਾਲ ਕੌਰ- ਤੁਸੀਂ ਭੀ ਪੜ੍ਹਾਉਂਦੇ ਹੋ ? ਤਾਂ ਫੇਰ ਐਦੂੰ ਚੰਗਾ ਕੀ ਹੈ।

ਹਰਨਾਮ ਸਿੰਘ- ਚੰਗਾ ਸਾਡੇ ਕੋਲ ਬਾਹਰਲੇ ਗੁਰਦਵਾਰੇ ਭੇਜ ਦਿਆ ਕਰੋ।

ਨਿਹਾਲ ਕੌਰ- ਸਤ ਬਚਨ ਜੀ ! (ਦਰਸ਼ਨ ਵਲ ਤੱਕ ਕੇ ਆਖਦੀ ਹੈ) ਚੰਗਾ ਪੁਤਰ ! ਕੱਲ੍ਹ ਤੋਂ ਇਨ੍ਹਾਂ ਕੋਲ ਪੜ੍ਹਨ ਜਾਇਆ ਕਰ।

ਸਾਧੂ-- ਮਾਈ ਜ਼ੀ ! ਟੂੰਮਾਂ ਦਾ ਕੋਈ ਫਿਕਰ ਨਾ ਕਰੀਂ, ਗੁਰੂ

ਜੀ ਕੋਲ ਜਿਹੜੀ ਚੀਜ਼ ਆ ਜਾਵੇ, ਉਹ ਕਿਧਰੇ ਨਹੀਂ ਜ ਸਕਦੀ। ਪਰਸੋਂ ਕੁ ਨੂੰ ਮੈਂ ਹੀ ਏਸ ਤੇ ਮਿਹਟ-ਬਟੀ ਮਲਵਾ ਕੇ, ਕੁੱਜੇ ਵਿਚ ਬੰਦ ਕਰਕੇ, ਫੜਾ ਜਾਵਾਂਗਾ। ਜਾਂ ਦਰਸ਼ਨ ਕੋਲ ਭੇਜ ਦੇਵਾਂਗੇ। ਕੂਜੇ ਨੂੰ ਖੋਲ੍ਹੇ ਬਗੈਰ ਤਿੰਨ ਸਾਲ ਕੋਠੀ ਵਿਚ ਰੱਖ ਛੱਡਿਓ।

ਨਿਹਾਲ ਕੌਰ- ਸਤ ਬਚਨ ਜੀ । (ਸਾਧ ਜੈ ਹੋ, ਜੈ ਹੋ, ਕਹਿੰਦੇ ਚਲੇ ਜਾਂਦੇ ਹਨ। ਨਿਹਾਲ ਕੌਰ ਸਟੇਜ ਤੇ ਬੈਠੀ ਬਾਲਾਂ ਨਾਲ ਗੱਲਾਂ ਕਰਦੀ ਰਹਿੰਦੀ ਹੈ। ਕੁਝ ਚਿਰ ਬਾਦ ਦਿਆਲ ਸਿੰਘ ਬਾਹਰੋਂ ਆਉਂਦਾ ਹੈ, ਤੇ ਨਿਹਾਲ ਕੌਰ ਗੱਲ ਛੇੜਦੀ ਹੈ) ਲੈ ਦਰਸ਼ਨ ਦੇ ਬਾਪੂ, ਡੇਰੇ ਵਾਲੇ ਸੰਤ ਕਹਿ ਗਏ ਹਨ ਕਿ ਦਰਸ਼ਨ ਨੂੰ ਸਾਡੇ ਕੋਲ ਪੜ੍ਹਨ ਭੇਜ ਦਿਆ ਕਰੋ, ਸਕੂਲ ਵਾਲੇ ਵਾਧੂ ਮੁੰਡੇ ਨੂੰ ਘੂਰਦੇ ਹਨ, ਅਸੀਂ ਪਿਆਰ ਨਾਲ ਪੜ੍ਹਾਵਾਂਗੇ।

ਦਿਆਲ ਸਿੰਘ- ਕਿਥੇ ਸਕੂਲ ਦੀ ਪੜ੍ਹਾਈ ਤੇ ਕਿਥੇ ਸਾਧ ਦੀ ਪੜ੍ਹਾਈ।

ਨਿਹਾਲ ਕੌਰ- ਕੀ ਫਰਕ ਏ ? ਦੋਹੀਂ ਥਾਈਂ ਗੁਰਮੁਖੀ ਤੇ ਓਹੋ ਹੀ ਪੜ੍ਹਾਉਂਦੇ ਹਨ।

ਦਿਆਲ ਸਿੰਘ- ਨਹੀਂ, ਨਹੀਂ, ਸਕੂਲ ਦੀ ਪੜ੍ਹਾਈ ਡੇਰਿਆਂ ਦੀ ਪੜ੍ਹਾਈ ਨਾਲੋਂ ਚੰਗੀ ਹੈ।

ਨਿਹਾਲ ਕੌਰ- ਹੂੰ, ਸਕੂਲ ਦੀ ਪੜ੍ਹਾਈ ਤਾਈਓਂ ਚੰਗੀ ਆ ਨਾ, ਉਥੇ ਮੁੰਡਿਆਂ ਦੀ ਖੱਲ ਜੋ ਲਾਹੁੰਦੇ ਹਨ।

ਦਿਆਲ ਸਿੰਘ- ਤੇ ਡੇਰਿਆਂ ਦੀ ਤਾਹੀਉਂ, ਉਥੇ ਰੋਟੀਆਂ ਮੰਗਵਾਉਂਦੇ ਕਰਕੇ।

ਨਿਹਾਲ ਕੌਰ- ਗੁਰੂ ਦੀ ਸੇਵਾ ਕਰਨਾਂ ਤਾਂ ਚੇਲਿਆਂ ਦਾ ਧਰਮ ਆ, ਜੇ ਕਿਤੇ ਭੇਜ ਦਿਤਾ ਤਾਂ ਕੀ ਏ।

ਦਿਆਲ ਸਿੰਘ- ਉਥੇ ਵੀ ਤਾਂ ਮੁਨਸ਼ੀ ਗੁਰੂ ਈ ਹੁੰਦੇ ਹਨ, ਜੇ ਕਿਤੇ ਦੋ ਲਾ ਦਿਤੀਆਂ ਤਾਂ ਇਹਨਾਂ ਦੀ ਲਈ ਹੀ ਹਨ। ਉਨਾਂ ਦਾ ਆਪਣਾ ਫੇਦਾ ਤਾਂ ਕੋਈ ਨਹੀਂ।

ਨਿਹਾਲ ਕੌਰ- ਮੈ ਨੀ ਕੁਟਵਾਉਣਾ ਆਪਣੇ ਮੁੰਡੇ ਨੂੰ, ਐਦੂੰ ਐਵੇਂ ਚੰਗੀ ਆਂ।

ਦਆਲ ਸਿੰਘ- ਲਕੋ ਲਾ ਫੇਰ ਕੱਛ ਚਿ।

ਨਿਹਾਲ ਕੌਰ- ਕੱਛ 'ਚ ਕਿਉਂ ਲਕੋਊਂਗੀ, ਆਪਣੇ ਪੁਤਰ ਨੂੰ ਡੇਰੇ ਪੜ੍ਹਾਊਂਗੀ, ਜਿਥੇ ਧਰਮ ਸਿੱਖਿਆ ਭੀ ਮਿਲਦੀ ਹੈ, ਗੁਰੂ ਗ੍ਰੰਥ ਸਾਹਿਬ ਜੀ ਦਾ ਭੀ ਪਾਠ ਕਰਾਉਂਦੇ ਹਨ।

ਦਿਆਲ ਸਿੰਘ- ਨਹੀਂ, ਇਹ ਨਹੀਂ ਹੋ ਸਕਦਾ।

ਨਿਹਾਲ ਕੌਰ- ਕਿਉਂ ਨੀ ਹੋ ਸਕਦਾ? ਮੈਂ ਹੀ ਦਰਸ਼ਨ ਨੂੰ ਭੇਜਣਾ ਹੈ ਸਵੇਰੇ।

ਦਿਆਲ ਸਿੰਘ- (ਅੱਕ ਕੇ) ਚੰਗਾ ਦਫਾ ਹੋ, ਰੋਟੀ ਲਿਆ, ਖੁਆ, ਤੂੰ ਤਾਂ ਘਰ ਪੱਟਣ ਤੇ ਡੁੱਬੀ ਹੋਈ ਏਂ।

( ਨਿਹਾਲ ਕੌਰ ਰੋਟੀ ਲੈਣ ਚਲੀ ਜਾਂਦੀ ਹੈ )

[ਪਰਦਾ ਖਿਸਕਦਾ ਹੈ]



# ਅੰਕ ਦੂਜਾ

## --ਝਾਕੀ ਪਹਿਲੀ--

ਸੀਨ (ਜੱਟ ਦਾ ਘਰ, ਨਿਹਾਲ ਕੌਰ ਰੋਟੀਆਂ ਪਕਾ ਰਹੀ ਹੈ। ਦਰਸ਼ਨ ਰੋਟੀ ਖਾ ਕੇ ਮੋਢੇ ਤੇ ਦੁਵੱਟਾ ਰੱਖੀ ਗੁਰਦਵਾਰੇ ਨੂੰ ਜਾ ਰਿਹਾ ਹੈ. ਹੱਥ ਵਿਚ ਨਾ ਕਲਮ ਹੈ, ਨਾਂ ਦਵਾਤ, ਨਾਂ ਫੱਟੀ, ਪੰਜ ਗ੍ਰੰਥੀ ਗੁਰਦਵਾਰੇ ਹੋਣੀ ਹੈ। ਦਿਆਲ ਸਿੰਘ ਮੂੜ੍ਹੇ ਤੇ ਬੈਠਾ ਹੈ ਤੇ ਬਲਜਿੰਦਰ ਆਪਣੇ ਬਾਪੂ ਨੂੰ ਕਹਿੰਦਾਹੈ)

ਬਲਜਿੰਦਰ- ਚੱਲ ਬਾਪੂ ਮੈਨੂੰ ਭੀ ਸਕੂਲ ਦਾਖਲ ਕਰਾ ਆ।

ਨਿਹਾਲ ਕੌਰ- ਸਕੂਲ ਮੁਨਸ਼ੀ ਕੁੱਟਿਆ ਕਰਣਗੇ, ਆਪਣੇ ਵੀਰ ਨਾਲ ਡੇਰੇ ਜਾਇਆ ਕਰ।

ਬਲਜਿੰਦਰ- ਡੇਹੇ ਤਾਂ ਫਟੀ ਤੇ ਲਖਾਉਂਦੇ ਨਹੀਂ।

ਨਿਹਾਲ ਕੌਰ- ਤੈਨੂੰ ਫੱਟੀ ਤੇ ਲਿਖ ਕੇ ਕੀ ਮਿਲੂਗਾ।

ਦਿਆਲ ਸਿੰਘ- ਇਕ ਮੁੰਡਾ ਅੱਗੇ ਖਰਾਬ ਕਰਲਿਆ, ਡੇਰੇ ਜਾ ਕੇ ਤਾਸ਼ ਖੇਡਦਾ ਰਹਿੰਦਾ ਘਰ ਦਾ ਕੋਈ ਕੰਮ ਨਹੀਂ ਕਰਦਾ, ਦੂਜੇ ਨੂੰ ਕਿਉਂ ਵਗੜਾਉਣੀ ਏਂ। ਬਲਜਿੰਦਰਾ ! ਖੜੋ ਪੁਤ ਚਲਦੇ ਆਂ, ਤੈਨੂੰ ਸਕੂਲ ਦਾਖਲ ਕਰਾ ਆਵਾਂ।

ਨਿਹਾਲ ਕੌਰ- ਕਰਾ ਆਉਂਦਾ ਸਕੂਲ ਦਾਖਲ, ਰਹਿਣਦੇ ਮੈਂ ਨੀ ਮੁੰਡਾ ਕੁਟਵਾਉਣਾ।

ਦਿਆਲ ਸਿੰਘ- ਉਹ ਦੇਖ ਸੁੰਦਰ ਦਾ ਮੁੰਡਾ,ਕੁਟ ਖਾ ਕੇ ਈ ਪੜ੍ਹਿਆ ਸੀ ਤੇ ਕਪਤਾਨ ਬਣਗਿਆ ਹੈ, ਪਰ ਰਾਮੇ ਦਾ ਮੁੰਡਾ

ਏਸੇ ਸਾਧੂ ਕੋਲੋਂ ਪੜ੍ਹਿਆ ਸੀ ਤੇ ਪੜ੍ਹ ਕੇ ਵੈਲ ਬਣਗਿਆ ਏ। ਨਾਲੇ ਅੱਗੇ ਤਾਂ ਦਰਸ਼ਨ ਨੂੰ ਤੂ ਸਾਧਾਂ ਕੋਲੋਂ ਪੜ੍ਹਾਉਣੀ ਏਂ ਤੇ ਮੈਂ ਇਹਨੂੰ ਸਕੂਲੇ ਪੜ੍ਹਾਊਂਗਾ, ਤੇ ਸਾਰਾ ਜ਼ੋਰ ਤੂੰ ਲਾ ਰਹੀ ਏਂ ਤੇ ਆਪਣਾ ਸਾਰਾ ਜ਼ੋਰ ਮੈਂ ਲਾਊਂਗਾ।

ਨਿਹਾਲ ਕੌਰ– (ਖਿਝਕੇ) ਜਾਹ ਲਾ ਲੈ ਸਾਰਾ ਜ਼ੋਰ. ਗੱਡਾ ਧੱਕਣ ਲੱਗਾ ਏ ਇਹ! ਪੜ੍ਹ ਕੇ ਤਾਂ ਡਾਕਟਰ ਬਣਜੂਗਾ।

ਦਿਆਲ ਸਿੰਘ- ਲੈ, ਮੈਂ ਭੀ ਅੱਜ ਸੌਂਹ ਖਾਂਦਾ ਹਾਂ, ਜੇ ਉਮਰ ਰਹੀ ਤਾਂ ਪੜ੍ਹਾਕੇ ਡਾਕਟਰ ਹੀ ਬਣਾਊਂਗਾ. ਭਾਵੇਂ ਆਪਣਾ ਆਪ ਭੀ ਗਹਿਣੇ ਟਿਕ ਜਾਵੇ।

ਨਿਹਾਲ ਕੌਰ- ਜਾਹ ਕੌਣ ਨਾ ਖਾਹ, ਲੈ ਜਾ ਇਸ ਨੂੰ।

ਦਿਆਲ ਸਿੰਘ- ਹੈਥੋਂ ਪੰਜ ਪੈਸੇ ਫੜਾਈਂ ਕੇਰਾਂ, ਪਤਾਸੇ ਈ ਵੰਡ ਦਿਆਂਗੇ।

ਨਿਹਾਲ ਕੌਰ- ਹੈਨੀ ਮੇਰੇ ਕੋਲ ਪੈਸੇ ਪੂਸੇ, ਕਿਵੇਂ ਪੈਸੇ ਖਰਾਬ ਕਰਨ ਦੀ ਵਾਦੀ ਮੱਲੀ ਹੋਈ ਏ।

ਦਿਆਲ ਸਿੰਘ- ਹੁਣ ਪੰਜ ਪੈਸੇ ਨਹੀਂ ਫੜਾਉਂਦੀ, ਸਾਧੂ ਨੂੰ ਤਿੰਨਾਂ ਦਾ ਦੁਧ ਪਿਆ ਦਿੰਦੀ ਏ।

ਨਿਹਾਲ ਕੌਰ- ਉਹ ਤਾਂ ਕਿਸੇ ਅਰਥ ਲਗਦੇ ਨੇ।

ਦਿਆਲ ਸਿੰਘ- ਇਹ ਬੇ ਅਰਥੇ ਹੀ ਹਨ। ਲਿਆ ਪੈਸੇ ਦੇਹ।

ਨਿਹਾਲ ਕੌਰ- ਨਹੀਂ ਦੇਣੇ।

ਦਿਆਲ ਸਿੰਘ- (ਕਚੀਚੀ ਵੱਟ ਕੇ ਜਾਂਦਾ ਹੋਇਆ) ਅੱਛਾ, ਲੈਣਾ ਤੇਰੀ ਆਕੇ ਖਬਰ।

(ਨਿਹਾਲਕੁਰ ਕੁਝ ਬੜ ਬੜਾਉਂਦੀ ਹੈ)

[ਪਰਦਾ ਡਿਗਦਾ ਹੈ]

## --ਝਾਕੀ ਦੂਜੀ--

ਸੀਨ– (ਸਕੂਲ ਵਿਚ ਮੁੰਡੇ ਸਵੇਰ ਦਾ ਗੀਤ ਗਾ ਰਹੇ ਹਨ ਇਕ ਮੁੰਡਾ ਕਹਾ ਰਿਹਾ ਹੈ, ਮੁਨਸ਼ੀ ਕੋਲ ਖੜਾ ਹੈ।

ਵੇਲਾ– ਸਵੇਰ ਦਾ।

‡ ਗੀਤ ‡

ਅਸੀਂ ਹਿੰਦ ਦੇ ਸਪੂਤ ਹਾਂ, ਹਿੰਦ ਲਈ ਲੜ ਮਰਾਂਗੇ।
ਇਹਦੀ ਸ਼ਾਨ ਟੈਮ ਰੱਖਣ ਖਾਤਰ,ਆਪਣਾ ਸੀਸ ਤਲੀਤੇ ਧਰਾਂਗੇ।
ਅਸੀਂ ਬਣਨ ਵਾਲੀ ਨਸਲ ਹਾਂ, ਨਮੂਨੇ ਦੀ ਨਸਲ ਬਣਾਂਗੇ।
ਜੰਗ ਨਹੀਂ, ਯੁਧ ਨਹੀਂ, ਦੁਨੀਆਂ ਚਿ ਅਮਨ ਕਰਾਂਗੇ।
ਕੋਈ ਨਾ ਰਹੂਗਾ ਮੰਗਤਾ ਵੇਹਲੜ, ਕੌਮ ਸਾਡੀ ਤੇ ਭਾਰ।
ਸਭ ਕੋਈ ਖਾਊ ਰੱਜ ਕੇ, ਸਭ ਕੋਈ ਕਰੂ ਕਾਰ।
ਹੰਕਾਰੀਆਂ, ਨਿੰਦਕਾਂ, ਵਿਹਲੜਾਂ ਨੂੰ, ਦਿਆਂਗੇ ਉਜਾੜ ਤੇ ਮਾਰ।
ਅਮਨ ਦੇ ਰਾਖਿਆਂ ਦਾ,ਅਮਨਦੇ ਦੇਵਤਿਆਂਦਾ,ਕਰਾਂਗੇ ਸਤਿਕਾਰ।
ਸਾਨੂੰ ਸ਼ੇਖੀਖੋਰ ਨ ਸਮਝੋ, ਅੱਜ ਤੱਕ ਅਨਹੋਇਆ ਅਸੀਂ ਕਰਾਂਗੇ।
ਸਾਨੂੰ ਮਮੂਲੀ ਬਾਲ ਨ ਸਮਝੋ, ਅਸੀਂ ਨਮੂਨੇ ਦੀ ਨਸਲ ਬਣਾਂਗੇ।

(ਗੀਤ ਖਤਮ ਹੋ ਜਾਂਦਾ ਹੈ, ਮੁੰਡੇ ਤੱਪੜਾਂ ਤੇ ਬੈਠ ਜਾਂਦੇ ਹਨ, ਮੁਨਸ਼ੀ ਕੁਰਸੀ ਤੇ ਸਜ ਜਾਂਦਾ ਹੈ। ਦਿਆਲ ਸਿੰਘ ਤੇ ਬਲਜਿੰਦਰ ਭੀ ਆ ਜਾਂਦੇ ਹਨ)

ਦਿਆਲ ਸਿੰਘ- ਸਸ ਸ੍ਰੀ ਕਾਲ ਮੁਨਸ਼ੀ ਜੀ !

ਮੁਨਸ਼ੀ– ਸਤਿ ਸ੍ਰੀ ਅਕਾਲ, ਸ੍ਰਦਾਰ ਜੀ ! ......ਕਾਕਾ ਦਾਖਲ ਕਰਾਉਣ ਆਏ ਹੋ ?

ਦਿਆਲ ਸਿੰਘ- ਹਾਂ ਜੀ।

ਮੁਨਸ਼ੀ- (ਕੁਰਸੀ ਤੇ ਬੈਠਦਾ ਹੈ, ਦਿਆਲ ਸਿੰਘ ਨੂੰ ਨਾਲਦੀ ਕੁਰਸੀ ਤੇ ਬਿਠਾਉਂਦਾ ਹੈ, ਬਲਜਿੰਦਰ ਕੋਲ ਖੜ੍ਹਾ ਰਹਿੰਦਾ ਹੈ)

ਹੱਛਾ ਜੀ, ਕਾਕੇ ਦਾ ਨਾਂ ਕੀ ਹੈ ਤੇ ਤੁਹਾਡਾ ਕੀ ?

ਦਿਆਲ ਸਿੰਘ- ਜੀ ਕਾਕੇ ਦਾ ਨਾਂ ਬਲਜਿੰਦਰ ਸਿਓਂ ਹੈ ਤੇ ਮੇਰਾ ਦਿਆਲ ਸਿਓਂ, (ਮੁਨਸ਼ੀ ਆਪੇ ਹੀ ਸਭ ਕੁਝ ਲਿਖ ਲੈਂਦਾ ਹੈ, ਨਾਂ ਉਮਰ ਪੁਛਦਾ ਹੈ. ਨਾਂ ਜਾਤ, ਹਾਂ, ਦਿਆਲ ਸਿੰਘ ਤੋਂ ਫਾਰਮ ਤੇ ਗੂਠਾ ਲੁਆ ਲੈਂਦਾ ਹੈ) ਬੱਸ ਜੀ।

ਮੁਨਸ਼ੀ- ਜੀ ਹਾਂ।

ਦਿਆਲ ਸਿੰਘ- ਹਛਾ ਹੁਣ ਜਾਜ਼ਤ ਐ।

ਮੁਨਸ਼ੀ- ਜੀ।

ਦਿਆਲ ਸਿੰਘ- ਸਸ ਸ੍ਰੀ ਅਕਾਲ ਜੀ।

ਮੁਨਸ਼ੀ- ਸਤਿ ਸ੍ਰੀ ਅਕਾਲ, ਪਰ ਇਹਨੂੰ ਫੱਟੀ ਤੇ ਬਾਲਬੋਧ ਲੈ ਦੇਣਾਂ।

ਦਿਆਲ ਸਿੰਘ- ਸਾਡੇ ਘਰ ਈ ਪਿਆ ਹੈ ਜੀ, ਅੱਗੇ ਈ।

ਮੁਨਸ਼ੀ- ਤਾਂ ਤਾਂ ਬਹੁਤ ਚੰਗੀ ਗੱਲ ਹੈ। (ਦਿਆਲ ਸਿੰਘ ਚਲਿਆ ਜਾਂਦਾ ਹੈ। ਮੁਨਸ਼ੀ ਜਮਾਤ ਨਾਲ ਗੱਲਾਂ ਵਿਚ ਰੁਝ ਜਾਂਦਾ ਹੈ)

[ਪਰਦਾ ਖਿਸਕਦਾ ਹੈ]



## --ਝਾਕੀ ਤੀਜੀ--

ਸੀਨ– (ਪਿੰਡ ਦੀ ਧਰਮਸਾਲਾ ਵਿਚ ਕੁਝ ਬੈਂਚਾਂ ਤੇ ਕੁਝ ਬੁਢੇ, ਜੁਆਨ ਤੇ ਅਧਖੜ ਬੈਠੇ, ਐਧਰ ਉਧਰ ਦੇ ਗਪੌੜ ਮਾਰ ਰਹੇ ਹਨ ਕਿ ਬਲਜਿੰਦਰ ਤੇ ਉਸਦਾ ਇਕ ਹੋਰ ਸਾਥੀ ਇਕ ਪਾਸਿਓਂ ਆਉਂਦੇ ਦਿਖਾਈ ਦਿੰਦੇ ਹਨ, ਬਲਜਿੰਦਰ ਦੇ ਹੱਥ ਵਿਚ ਇਕ ਲੀੜਾ ਹੈ ਜਿਸਨੂੰ ਉਹ ਖੋਲ੍ਹਦਾ ਦਿਖਾਈ ਦਿੰਦਾ ਹੈ, ਮੂਹ ਤੋਂ ਹਾਸਾ ਡੁਲ੍ਹ ਡੁਲ੍ਹ ਪੈਂਦਾ ਹੈ)

ਇਕ ਗਭਰੂ- ਜਿੰਦਰਾ ਅਜ ਤਾਂ ਖੁਸ਼ ਦੀਹਦਾ ਏਂ, ਕੀ ਗੱਲ ਐ ? (ਗੰਢ ਖੋਲ੍ਹਦੇ ਨੂੰ ਵੇਖਕੇ) ਉਏ ਹਾ ਕੀ ਆ ?

ਬਲਜਿੰਦਰ ਦਾ ਸਾਥੀ- ਮੂੰ ਮਿੱਠਾ ਕਰਾਉਂਦਾ ਆਂ ।

ਗਭਰੂ– ਵਾਹ ਉਏ ਤੇਰੇ ।

ਇਕ ਅਧਖੜ- ਕਿਉਂ ਦਿਆਲ ਸਿਉਂ ਦੇ ਮੁੰਡਾ ਹੋਇਆ ਏ । (ਸਾਰੇ ਹੱਸਦੇ ਹਨ)

ਗਭਰੂ– ਦਰਸ਼ਨ ਦਾ ਮੰਗਣਾ ਹੋਇਆ ਹੋਣਾ ।

ਅਧਖੜ- ਨਹੀਂ ਦਿਆਲ ਸਿਉਂ ਨੇ ਮੰਗਣਾ ਕਰਾਇਆ ਹੋਣਾ ? ਕਿਉਂ ਉਏ ਮੁੰਡਿਆ ? (ਸਾਰੇ ਫੇਰ ਹੱਸਦੇ ਹਨ)

ਇਕ ਬੁਢਾ- ਚੁਪ ਭੀ ਕਰੋ ਜੁਆਨੋਂ, ਵਚਾਰੇ ਜੁਆਕ ਨੂੰ ਮਖੌਲ ਕਰਦੇ ਹੋ, ਮਸਕਰੀਆਂ ਕਰਨੀਆਂ ਤਾਂ ਜਾ ਕੇ ਕਰੋ ਆਪਣੀ ਭਾਬੀ ਨੂੰ ! [ਫੇਰ ਹੱਸਦੇ ਹਨ] ਹਛਾ ਬਲਜਿੰਦਰਾ ਕੀ ਗੱਲ ਆ ?

ਸਾਬੀ– ਬਲਜਿੰਦਰ ਨੇ ਚੌਥੀ ਜਮਾਤ ਚੋਂ ਵਜ਼ੀਫਾ ਲਿਆ ਹੈ ਨਾਲੇ ਪਾਸ ਵੋਇਆ ਹੈ।

ਸਾਰੇ– ਬੱਲੇ ਓਏ ਪਿਓ ਦਿਆ ਪੁਤ੍ਰਾ, ਜਿਹੜਾ ਕੁਝ ਦਰਸ਼ਨ ਨੇ ਨੀ ਕੀਤਾ ਤੂੰ ਕਰ ਕਰਕੇ ਦਖਾ ਦਿਤਾ, ਸ਼ਾਬਾਸ਼ ਸ਼ਾਬਾਸ਼, (ਮੁਛਕੜੀਏਂ ਹਾਸਾ ਦਿਸਦਾ ਹੈ)

ਅਧਖੜ- ਹਛਾ ਭਤੀਜਾ ਹੁਣ ਰਿਉੜੀਆਂ ਲਿਆਇਆ ਏਂ।

ਬਲਜਿੰਦਰ- ਹਾਂ ਚਾਚਾ।

ਗਭਰੂ- ਤਾਂ ਜਾੜ੍ਹਾਂ ਕੜਕਾਵਾਂਗੇ। ਹਛਾ ਗੁੜ ਦੀਆਂ ਲਿਆਂਦੀਆਂ ਕਿ ਖੰਡ ਦੀਆਂ?

ਬਲਜਿੰਦਰ- ਭਾਊ ਗੁੜ੍ਹ ਦੀਆਂ ਸੋਨੂੰ ਈ ਦੇਣੀਆਂ ਸੀ!

(ਬਲਜਿੰਦਰ ਸਾਰਿਆਂ ਨੂੰ ਰਿਉੜੀਆਂ ਵੰਡਦਾ ਹੈ, ਸਾਬੀ ਦੇ ਹੱਥ ਵਿਚ ਲੀੜਾ ਹੈ, ਸਾਰੇ ਰਿਉੜੀਆਂ ਮੜਕਾਉਂਦੇ ਹਨ ਤੇ ਖੱਪਾਂ ਵੱਢਦੇ ਹਨ, ਇਕ ਦੋ ਮੁੰਡੇ ਹੋਰ ਆ ਜਾਂਦੇ ਹਨ, ਹਾਸਾ ਹੀ ਹਾਸਾ ਡੁਲ੍ਹ ਡੁਲ੍ਹ ਪੈਂਦਾ ਹੈ)

[ਪਰਦਾ ਖਿਸਕਦਾ ਹੈ]



# ਅੰਕ ਤੀਜਾ

## --ਝਾਕੀ ਪਹਿਲੀ--

ਸੀਨ (ਦੋ ਤਿੰਨ ਘਰਾਂ ਦੇ ਬਾਰ ਬਰਾ ਬਰਾਬਰ ਦਿਸਦੇ ਹਨ, ਇਕ ਘਰ ਦੇ ਬਾਰ ਅੱਗੇ ਦਰਸ਼ਨ ਖੜ੍ਹਾ ਹੈ. ਉਸਦੇ ਇਕ ਹੱਥ ਵਿੱਚ ਡਾਂਗ ਤੇ ਦੂਜੇ ਹੱਥ ਵਿੱਚ ਰੋਟੀਆਂ ਵਾਲਾ ਛਾਬਾ ਹੈ)

ਵੇਲਾ– ਸਵੇਰ ਦੀਆਂ ਰੋਟੀਆਂ ਦਾ।

ਦਰਸ਼ਨ- (ਅਨਜਚਦਾ ਜਿਹਾ) ਸਤਨਾਮ ਭਾਈ ਬੀਬੀ।

ਅੰਦਰੋਂ ਅਵਾਜ਼- ਦਿੰਨੇ ਆਂ ਰੋਟੀ ਭਾਈ ਜੀ। (ਦਰਸ਼ਨ ਅਵਾਜ਼ ਸੁਣਕੇ ਅਗਲੇ ਬਾਰ ਵੱਲ ਦੇਖਣ ਲਗ ਜਾਂਦਾ ਹੈ, ਅੰਦਰ ਸਾਮਣੇ ਇਕ ਮੁਟਿਆਰ ਦਿਸਦੀ ਹੈ, ਅੱਖ ਨਾਲ ਅੱਖ ਰਲਦੀ ਹੈ, ਮੁਟਿਆਰ ਅੰਦਰ ਚਲੀ ਜਾਂਦੀ ਹੈ, ਉਦੋਂ ਨੂੰ ਰੋਟੀ ਵਾਲੀ ਸੁਆਨੀ ਆ ਜਾਂਦੀ ਹੈ ਤੇ ਕਹਿੰਦੀ ਹੈ)

ਬੁਢੀ- ਦਰਸ਼ਨ ? ਇਹ ਕੀ, ਹੁਣ ਰੋਟੀਆਂ ਮੰਗਣੀਅ ਸ਼ੁਰੂ ਕਰ ਦਿਤੀਆਂ।

ਦਰਸ਼ਨ– ਨਹੀਂ ਤਾਈ, ਮੈਂ ਭਾਈ ਜੀ ਕੋਲ ਪੜ੍ਹਦਾ ਹਾਂ, ਹੁਣ ਤਾਂ ਗ੍ਰੰਥ ਸਾਹਿਬ ਦਾ ਪਾਠ ਕਰਦਾ ਹੁੰਦਾ ਹਾਂ, ਅੱਜ

ਨਵੀਂ ਵਿਦਿਆਂ

ਉਹ ਕੁਝ ਢਿੱਲੇ ਸਨ, ਕਹਿੰਦੇ ਜਾਹ ਰੋਟੀਆਂ ਤ
ਫੜ੍ਹ ਲਿਆ।

ਬੁਢੀ– ਚੰਗਾ ਭਾਈ, ਪਰ ਇਹ ਕੰਮ ਚੰਗਾ ਨਹੀਂ (ਕਹਿੰਦ ਹੋਈ ਅੰਦਰ ਚਲੀ ਜਾਂਦੀ ਹੈ, ਦਰਸ਼ਨ ਅਗਾ ਮਟਿਆਰ ਵਾਲੇ ਘਰ ਮੂਹਰੇ ਜਾ ਕੇ)

ਦਰਸ਼ਨ– (ਕੁਝ ਕਿਸੇ ਖ਼ਾਸ ਲੈ ਵਿਚ) ਸਤਿਨਾਮ ਭਾਈ ਬੀਬੀ।

ਅਵਾਜ਼- ਔਣੇ ਆਂ ਭਾਈ ਜੀ (ਤੇ ਥੋੜੇ ਚਿਰ ਮਗਰੋਂ ਮਟਿਆਰ ਹੱਥ ਵਿਚ ਰੋਟੀ ਲਈ, ਮੋਰ ਵਾਂਗ ਪੈਲ ਪਾਉਂਦੀ ਆਉਂਦੀ ਹੈ)

ਰਾਮੋ- (............) ਲੈ ਭਾਈ, ਰੋਟੀ।

ਦਰਸ਼ਨ– (ਹੌਲੀ ਦੇਣੇ ਅਵਾਜ਼ ਵਿਚ ਅਵਾਜ਼ ਮਲੌਂਦਾ ਹੋਇਆ) ਲਿਆ ਭਾਈ ਰੋਟੀ। (ਛਾਬਾ ਅੱਗੇ ਕਰਦਾ ਹੈ, ਵਿਚ ਆਪਣਾ ਹੱਥ ਰਖਦਾ ਹੈ, ਉਹ ਭੀ ਰੋਟੀ ਸਿੱਟਣ ਦੀ ਥਾਂ ਛਾਬੇ ਵਿਚ ਰੱਖਦੀ ਹੈ, ਦਰਸ਼ਨ ਹੱਥ ਘੁਟਦਾ ਹੈ, ਦੋਨੋਂ ਇਕ ਹੁੰਦੇ ਹਨ.. ...)

[ਪਰਦਾ ਖਿਸਕਦਾ ਹੈ]



## --ਝਾਕੀ ਦੂਜੀ--

ਸੀਨ (ਕੁਝ ਜੁਹਾਰੀਏ ਬੈਠੇ ਜੂਆ ਖੇਡ ਰਹੇ ਹਨ, ਵਿਚ ਦਰਸ਼ਨ ਭੀ ਵਿਖਾਲੀ ਦਿਦਾ ਹੈ)

ਇਕ ਜੁਹਾਰੀਆ- (ਰੁੜ੍ਹਦੇ ਹੋਏ ਦਾਨੇ ਵੱਲ ਤੱਕਦਾ ਹੋਇਆ) ਪੌਂ, ਛੱਕਾ, ਸਿੱਟ ਦੋ ਰੁਪਈਏ।

ਦਰਸ਼ਨ- ਲੈ ਫੜ.......ਸਾਡੀ ਤਾਂ ਅੱਜ ਕਿਸਮਤ ਈ ਜਵਾਬ ਦੇ ਗਈ ਏ। (ਉਠ ਕੇ ਤੁਰਦਾ ਹੈ)

ਇਕ ਜੁਹਾਰੀਆ- (ਦੂਜੇ ਨੂੰ) ਕਿਉਂ ਤੇਰਤਾ ਨੰਗ ਕਰਕੇ, ਕਲ੍ਹ ਦੀ ਭੂਤਨੀ ਸਿਵਿਆਂ ਚਿ ਅੱਧ, ਕਲ੍ਹ ਦੇ ਜੁਆਕ ਸਾਡੇ ਨਾਲ ਟੱਕਰਦੇ ਹਨ।

ਦੂਜਾ ਜੁਹਾਰੀਆ- ਤੇ ਹੋਰ ਕੀ ਯਾਰ, ਸੱਚ ਫੇਰ ਲੈਣ ਗਿਆ ਏ।

ਪਹਿਲਾ- ਚੰਗਾ ਉਲੀ ਲੂਹਾ ਲਊਗਾ।

ਤੀਜਾ- ਸੱਚ ਯਾਰ, ਮੈਂ ਉਹਦੇ ਬਾਰੇ ਇਕ ਹੋਰ ਗੱਲ ਸੁਣੀ ਆ।

ਪਹਿਲਾ- ਕੀ ?

ਤੀਜਾ- ਅਖੇ, ਉਹ ਰੂਪੇ ਕੇ ਜਿਹੜੀ ਕੁੜੀ ਆਈ ਆ, ਉਹਦੇ ਨਾਲ.........

ਪਹਿਲਾ- ਓਏ ਉਹ ਕੁੜੀ ਹੈ ਕੌਣ ?

ਤੀਜਾ- ਆਹਦੇ ਹਨ, ਅਖੇ ਰੂਪੇ ਦੇ ਮਾਮੇ ਦੀ ਭੂਆ ਦੀ ਧੀ ਹੈ, ਉਹਨਾਂ ਨੂੰ ਖੂਨ ਦਾ ਮੁਕੱਦਮਾ ਪੈ ਗਿਆ ਸੀ, ਜਿਸ ਲਈ ਏਥੇ ਰਹਿੰਦੀ ਹੈ।

ਦੂਜਾ– ਪਰ ਮੈਂ ਤਾਂ ਸੁਣਿਆ ਹੈ, ਉਹਨਾਂ ਨੂੰ ਪਤਾ ਲੱਗ ਗਿਆ ਤੇ ਉਹਨਾਂ ਨੇ ਉਹਨੂੰ ਭੇਜ ਦਿਤਾ ਹੈ।

ਤੀਜਾ- ਏਵੇਂ ਹੋਣੀ ਏਂ, ਛੱਕਾ.........ਪੌਂ।

(ਤੀਜੇ ਦਾ ਦਾਅ ਆ ਜਾਂਦਾ ਏ, ਸਾਰੇ ਏਧਰ ਰੁਝ ਜਾਂਦੇ ਹਨ, ਕੁਝ ਚਿਰ ਮਗਰੋਂ ਦਰਸ਼ਨ ਭੀ ਆ ਜਾਂਦਾ ਹੈ)

ਦਰਸ਼ਨ- ਆ ਬਈ ਅਤਰਿਆ, ਤੇਰੇ ਭੀ ਦਿਲ ਵਿਚ ਈ ਰਹੂ ਕਿ ਖੇਡੇ ਨਾ, ਆ ਲਾ 'ਦਾਅ'।

ਅਤਰਾ– ਰਿਹਾ ਸੌ।

ਦਰਸ਼ਨ- ਨਹੀਂ ਦੋ ਸੌ।

ਅਤਰਾ- ਚੰਗਾ ਸਹੀ, (ਦਾਨਾ ਸਿਟ ਨੂੰ) ਸਿੱਟ ਵਈ ਦਾਨਾ।

ਦਰਸ਼ਨ- ਲੈ ਦੂਜਾ, ਤੀਜਾ.........ਹਾਏ ਪੌਂ।

ਅਤਰਾ- ਸਿੱਟ ਵਈ ਦੋ ਸੌ।

ਦਰਸ਼ਨ- ਲੈ ਭਰਾਵਾ।

ਅਤਰਾ– ਲੱਗ ਫੇਰ।

ਦਰਸ਼ਨ- ਲੱਗ...........

(ਬਿੰਦ ਝੱਟ ਵਿੱਚ ਦਰਸ਼ਨ ਨੰਗ ਹੋ ਜਾਂਦਾ ਹੈ, ਹੁਦਾਰ ਕੋਇ ਦਿੰਦਾ ਨਹੀਂ, ਟੁਰਦਾ ਹੈ।

[ਪਰਦਾ ਖਿਸਕਦਾ ਹੈ]



## --ਝਾਕੀ ਤੀਜੀ--

ਸੀਨ (ਸਾਧਾਂ ਦਾ ਡੇਰਾ, ਤਿੰਨੇ ਸਾਧ ਬੈਠੇ ਹਨ, ਦਰਸ਼ਨ ਭੀ ਦਿਖਾਈ ਦਿੰਦਾ ਹੈ)

ਵੇਲਾ- ਰਾਤ ਦਾ।

ਸਾਧੂ- ਗੁਰੂ ਜੀ ਅੰਨ ਪਾਣੀ ਜਵਾਬ ਦਿੰਦਾ ਜਾਂਦਾ ਹੈ।

ਦਰਸ਼ਨ- ਸਾਡੇ ਭੀ ਘਰ ਭੰਗ ਭੁਜਦੀ ਹੈ, ਟੂਮਾਂ ਸੋਡੀ ਹਜ਼ੂਰੀ ਵਿਚ ਆ ਗਈਆਂ, ਰੁਪਈਏ ਮੈਂ ਜੂਏ ਵਿਚ ਹਾਰ ਦਿੱਤੇ, ਜ਼ਮੀਨ ਬਾਪੂ ਗਹਿਣੇ ਧਰ ੨ ਕੇ ਬਲਜਿੰਦਰ ਤੇ ਲਾ ਰਿਹਾ ਏ, ਆਹਦਾ ਏ ਏਹਨੂੰ ਡਾਕਟਰ ਬਣੌਣਾ।

ਸਾਧੂ- ਕਿਤੇ ਲਾਟ ਸਾਹਿਬ ਨਾ ਬਣ ਜਾਵੇ।

ਭਜਨ- ਛਡੋ ਯਾਰੋ ਵਿਹਲੀਆਂ ਗੱਲਾਂ ਨੂੰ, ਮਤਲਬ ਦੀ ਗੱਲ ਗੁਰੂ ਜੀ ਤੋਂ ਪੁਛੋ।

ਸਾਧੂ-
ਦਰਸ਼ਨ- } ਚੰਗਾ ਦੱਸੋ ਗੁਰੂ ਜੀ।

ਹਰਨਾਮ ਸਿਘ- ਹੂੰ! ਠੀਕ ਹੈ, ਪਰ..... .........ਠੀਕ ਹੈ, ਭਜਨ ਤੇ ਦਰਸ਼ਨ! ਤੁਸੀਂ ਅੰਦਰੋਂ ਦੋ ਕਰਪਾਨਾਂ ਲੈ ਲੋ, ਸਾਧੂ ਤੂੰ ਦੋ ਬੰਦੂਕਾਂ ਫੜ ਲਿਆ, ਇਕ ਮੇਰੇ ਲਈ ਤੇ ਇਕ ਆਪਦੇ ਲਈ। ਆਪਾਂ ਹੁਣ ਚਲਦੇ ਹਾਂ, ਤੇ ਸਵੇਰੇ ਹੀ ਆ ਜਾਵਾਂਗੇ। ਕਿਸੇ ਨੂੰ ਸਾਡੇ ਸਾਧ

ਲੋਕਾਂ ਤੇ ਕੀ ਸ਼ਕ ਹੋ ਸਕਦਾ ਹੈ. ਅਸੀਂ ਸਵੇ
ਡੇਰੇ ਹੋਵਾਂਗੇ........ਕੰਮ ਬਣਾ ਕੇ।

ਦਰਸ਼ਨ- ਪਰ.........ਮੇਰਾ.........ਕੰ...ਮ ਗੁਰੂ ਜੀ।

ਹਰਨਾਮ ਸਿੰਘ- ਹਾਂ, ਹਾਂ, ਤੇਰਾ ਕੰਮ ਭੀ ਕਰ ਦਿਆਂਗੇ।

ਦਰਸ਼ਨ- ਕਦੋਂ ?

ਹਰਨਾਮ ਸਿੰਘ- ਕੋਈ ਢੰਗੋਂ ਬੇੜਾ ਭੀ ਬਣਾਇਆ ਏ ?

ਦਰਸ਼ਨ- ਹਾਂ ਜੀ, ਆਦਮੀ ਘਲਿਆ ਸੀ, ਪਰਸੋਂ ਰ
ਇਕਰਾਰ ਏ।

ਹਰਨਾਮ ਸਿੰਘ- ਚੰਗਾ, ਅੱਜ ਪੇਟ ਪੂਜਾ ਨੂੰ ਪੰਜ ਸਤ
ਆਈਏ, ਪਰਸੋਂ ਉਹ ਕੰਮ ਸਹੀ, ਅੱਜ
ਨਾਲ ਤੁਰ।

ਦਰਸ਼ਨ- (ਹੱਸਦਾ ਹੋਇਆ) ਸਤ......ਬਚਨ......ਜੀ।

[ਪਰਦਾ ਖਿਸ





ਡਬੀ

## --ਝਾਕੀ ਚੌਥੀ--

ਸੀਨ (ਇਕ ਬਾਣੀਆ ਤੁਰਿਆ ਜਾਂਦਾ ਹੈ, ਚਾਰ ਆਦਮੀ ਇਕ ਝਾੜ ਉਹਲਿਓਂ ਨਿਕਲ ਕੇ ਆਖਦੇ ਹਨ)

ਵੇਲਾ- ਰਾਤ ਦਾ।

ਹਰਨਾਮ ਸਿੰਘ- ਖੜੋ ਓਏ, ਉਲੂ ਦਿਆ ਪੱਠਿਆ, ਕਿੱਧਰ ਮੂੰਹ ਚੁਕੀ ਜਾਣਾ ਏਂ ?

(ਬਾਨੀਆਂ ਡੌਰ ਭੌਰ ਝਾਕਦਾ ਹੈ, ਕਿ ਫੇਰ ਅਵਾਜ਼ ਔਂਦੀ ਹੈ)

ਕੀ ਝਾਕਦਾ ਹੈਂ, ਰਖਦੇ ਜੋ ਕੁਝ ਤੇਰੇ ਕੋਲ ਹੈ।

ਬਾਨੀਆਂ– ਜੀ, ਮੇਰੇ ਕੋਲ ਤਾਂ ਕੁਝ ਨਹੀਂ ਹੈ।

ਹਰਨਾਮ ਸਿੰਘ- ਗੋਲੀ ਮਾਰੋ ਸਾਲੇ ਦੇ, ਧਰਦਾ ਕਿ ਮੈਂ ਧਰਦਿਆਂ।

ਦਰਸ਼ਨ, ਸਾਧੂ ਤੇ ਭਜਨ- ਸਾਲਾ, ਹਰਾਮਜ਼ਾਦਾ, ਭੈਣ......, ਮਾਂ......, ਖੜ ਹੋਬੇ।

ਬਾਣੀਆਂ– (ਡਰਦਾ ਹੋਇਆ ਕੁਝ ਨੋਟ ਕਢਦਾ ਹੈ) ਲਓ ਜੀ।

(ਹਰਨਾਮ ਸਿੰਘ ਨੋਟ ਫੜ ਲੈਂਦਾ ਹੈ ਤੇ ਫੇਰ ਲਲਕਾਰਦਾ ਹੋਇਆ)

ਰਖਦੇ ਸਭ ਕੁਝ ਨਹੀਂ ਤਾਂ.........

(ਗੋਲੀ ਚਲਦੀ ਹੈ, ਬਾਨੀਆਂ ਹੌਲੀ ਹੌਲੀ ਕਾਫੀ ਨੋਟ ਕਢ ਕੇ ਦੇ ਦਿੰਦਾ ਹੈ...........ਕੁਟ ਮਾਰ ਕੇ ਅਧਮੋਇਆ ਕਰਕੇ ਸਾਧ ਖਿਸਕਦੇ ਹੋਏ ਤਾੜੀਆਂ ਮਾਰਦੇ ਹਨ)



[ਪਰਦਾ ਖਿਸਕਦਾ ਹੈ]

## --ਚੌਥੀ (ਉਪ) ਝਾਕੀ--

ਸੀਨ (ਦਿਆਲ ਸਿੰਘ ਬਹੁਤ ਖਰਾਬ ਹਾਲਤ ਵਿਚ ਇਕ ਹੋਰ ਚੰਗੇ ਜ਼ਿਮੀਂਦਾਰ ਕੋਲ ਬੈਠਾ ਦਿਖਾਈ ਦਿੰਦਾ ਹੈ)

ਜ਼ਿਮੀਂਦਾਰ- ਹੱਛਾ ਫੇਰ ਕਿੰਨਾ ਰੁਪਈਆ ਲੈਣਾ, ਸੱਚ ਤੂੰ ਕੀ ਕਰਨਾਂ ਏ।

ਦਿਆਲ ਸਿੰਘ- ਜੀ ਘੁਮਾਂ ਦਾ ਹਜ਼ਾਰ ਦੇ ਦਿਓ, ਮੈਂ ਕਿਹੜਾ ਫੀਮ ਖਾਣੀ ਆਂ, ਮੁੰਡੇ ਨੂੰ ਪੜ੍ਹਾਉਣ ਦਾ ਬੀੜਾ ਚੁਕਿਆ, ਉਹ ਵੀ ਵਿਚਾਰਾ ਬੜੀ ਕੋਸ਼ਸ਼ ਕਰਦਾ ਹੈ, ਹੱਛਾ!

ਜ਼ਿਮੀਂਦਾਰ- ਤੇਰੀ ਘੁਮਾਂ ਦਾ ਮੈਂ ਅੱਠ ਸੌ ਦੇ ਦਿਆਂਗਾ, ਕਿਉਂਕਿ ਮੈਨੂੰ ਭੀ ਤੇਰੇ ਮੁੰਡੇ ਨਾਲ ਹਮਦਰਦੀ ਹੈ, ਪਰ ਚਾਰ ਕਨਾਲਾਂ ਨਾਲ ਦਾ ਕਿਆਰਾ ਭੀ ਨਾਲ ਲਊਂਗਾ।

ਦਿਆਲ ਸਿੰਘ- ਸੋਡੀ ਮਰਜ਼ੀ, ਮੁੰਡਾ ਜਿਉਂਦਾ ਰਿਹਾ ਤਾਂ ਸਭ ਛੁਡਾ ਲਊਂਗਾ।

ਜ਼ਿਮੀਂਦਾਰ- ਸੱਚ ਦਰਸ਼ਨ ਨੀ ਵਾਹੀ ਵੂਹੀ ਕਰਦਾ?

ਦਿਆਲ ਸਿੰਘ- ਦਰਸ਼ਨ ਨੇਂ ਤਾਂ ਲਹੂ ਪੀ ਲਿਆ, ਕੁਝ ਨਹੀ ਕਰਦਾ। (ਅੱਖਾਂ ਚੋਂ ਹੰਝੂ ਕਿਰਦੇ ਹਨ

[ਪਰਦਾ ਖਿਸਕਦਾ ਹੈ



# ਅੰਕ ਚੌਥਾ

## --ਝਾਕੀ ਪਹਿਲੀ--

ਸੀਨ (ਰੇਲਵੇ ਪਲੈਟਫਾਰਮ.........ਛਾਬੜੀਆਂ ਵਾਲੇ, ਅਖਬਾਰਾਂ ਵਾਲੇ, ਪੇੜਿਆਂ ਵਾਲੇ, ਅਨੇਕਾਂ ਹੋਰ ਆਪੋ ਆਪਣੀਆਂ ਵਾਜਾਂ ਦੇ ਰਹੇ ਹਨ, ਅਨੇਕਾਂ ਮੁਸਾਫਰ ਦਿਖਾਈ ਦਿੰਦੇ ਹਨ। ਕੁਝ ਮੰਗਤੇ ਮੰਗਦੇ ਭੀ ਦਿਸਦੇ ਹਨ, ਇਕ ਮੰਗਤਾ ਕੁਰਲਾ ਰਿਹਾ ਹੈ। ਬਲਜਿੰਦਰ, ਇਕ ੨੨ ਕੁ ਸਾਲ ਦਾ ਜੁਆਨ ਉਸਦੇ ਕੋਲ ਆ ਕੇ ਗੱਲਾਂ ਕਰਦਾ ਹੈ ਤੇ ਫੇਰ ਦੁਆਈ ਲੈਣ ਲੱਗ ਜਾਂਦਾ ਹੈ। ਇਕ ੨੦ ਕੁ ਸਾਲ ਦੀ ਮੁਟਿਆਰ ਗੁਰਮੀਤ, ਕੋਲ ਆ ਖਲੋਂਦੀ ਹੈ)

ਗੁਰਮੀਤ– ਜੀ ਤੁਸੀ ਇਹਨਾਂ ਸ਼ੂਦਰਾਂ ਤੋਂ ਨਫਰਤ ਕਿਉਂ ਨਹੀਂ ਕਰਦੇ ? ਕਿੰਨੇ ਗੰਦੇ ਹਨ, ਇਹ !

ਬਲਜਿੰਦਰ- ਬੀਬੀ ਜੀ, ਹੁਣ ਅਸੀਂ ਆਜ਼ਾਦ ਹਾਂ, ਨਫਰਤ ਦਾ ਮਾਦਾ ਦਿਲਾਂ ਵਿੱਚੋਂ ਕੱਢ ਦੇਣਾ ਚਾਹੀਦਾ ਹੈ, ਨਾਲੇ ਸਾਡੇ ਵੱਡੇ ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦਸਿੰਘ ਜੀ ਤੇ ਗਾਂਧੀ ਜੀ ਭੀ ਏਹੀ ਦੱਸ ਗਏ ਹਨ।

ਗੁਰਮੀਤ– ਹਾਂ ਜੀ, ਤੁਹਾਡੀ ਗੱਲ ਤਾਂ ਠੀਕ ਹੈ ਪਰ ਇਹ ਲੋਕ ਕਿੰਨੇ ਗੰਦੇ ਹਨ।

ਬਲਜਿੰਦਰ- ਹਾਂ, ਤੁਹਾਡੀ ਗੱਲ ਠੀਕ ਹੈ, ਪਰ ਚੰਗੇ ਤੇ ਸਾਫ ਅਸੀਂ ਹੀ ਇਹਨਾਂ ਨੂੰ ਬਣਾਨਾ ਹੈ।

ਗੁਰਮੀਤ– ਹਾਂ, ਇਹ ਠੀਕ ਹੈ, ਇਸ ਪਾਸੇ ਸਾਡੇ ਦੇਸ਼ ਦੇ ਸਾਰੇ ਵਾਸੀਆਂ ਦਾ ਧਿਆਨ ਕਰਾਉਣਾ ਚਾਹੀਦਾ ਹੈ

ਬਲਜਿੰਦਰ- ਜੀ ! ਪਰ ਇਹ ਜਾਂ ਤਾਂ ਆਪ ਨਮੂਨੇ ਬਣ ਕੇ ਦਖਾਇਆ ਜਾ ਸਕਦਾ ਹੈ ਜਾਂ ਲਿਖਤ ਰਾਹੀਂ।

ਗੁਰਮੀਤ- ਹਾਂ, ਜਿਹੜੇ ਤੁਹਾਡੇ ਵਰਗੇ ਲਾਇਕ ਡਾਕਟਰੀ ਜਾਣਨ ਵਾਲੇ ਜੁਆਨਾਂ ਨੂੰ ਨਮੂਨੇ ਬਣਨ ਦੀ ਲੋੜ ਹੈ ਤੇ.........

ਬਲਜਿੰਦਰ- ਨਹੀਂ ਤੁਸੀਂ ਭੀ ਇਹ ਸੇਵਾ ਕਰ ਸਕਦੇ ਹੋ, ਪਰ ਜੇ ਤੁਸੀਂ ਲ਼ਿਖਾਰੀ ਹੋ ਤਾਂ ਇਹ ਉਦੂੰ ਭੀ ਵੱਡੀ ਲਾਭਵੰਦ ਗੱਲ ਹੈ।

ਗੁਰਮੀਤ- ਹਾਂ ਜੀ......ਪਰ ਮੈਂ ਤੁਹਾਡਾ ਸ਼ੁਭ ਪਤਾ......

ਬਲਜਿੰਦਰ- ਜੀ, ਮੇਰਾ ਨਾਉਂ ਬਲਜਿੰਦਰ ਸਿੰਘ ਹੈ, ਸਿਵਲ ਹੱਸਪਤਾਲ ਵਿਚ ਮਮੂਲੀ ਡਾਕਟਰ ਹਾਂ। ਪਰ ਤੁਹਾਡਾ.........

ਗੁਰਮੀਤ- ਮੈਂ ਐਥੋਂ ਦੇ ਮਸ਼ਹੂਰ ਵਕੀਲ ਸ: ਹਰਿਦਿਤ ਸਿੰਘ ਦੀ ਡਾਅਟਰ (ਪੁਤ੍ਰੀ) ਹਾਂ ਤੇ ਮੇਰਾ ਨਾਂ ਗੁਰਮੀਤ ਕੌਰ ਹੈ। (ਗੱਡੀ ਦੀ ਚੀਕ ਵਜਦੀ ਹੈ ਹਿਲ ਚੁਲ ਮਚਦੀ ਹੈ)

[ਪਰਦਾ ਖਿਸਕਦਾ ਹੈ]



## --ਝਾਕੀ ਦੂਜੀ--

ਸੀਨ (ਵਕੀਲ ਹਰਿਦਿਤ ਸਿੰਘ ਆਪਣੇ ਰੀਡਿੰਗ ਰੂਮ ਵਿਚ ਕਾਫੀ ਫੋਟੋਆਂ ਲਈ ਬੈਠਾ ਹੈ ਤੇ ਕੁਝ ਸੋਚਣ ਬਾਦ ਗੁਰਮੀਤ ਨੂੰ ਆਵਾਜ਼ ਮਾਰਦਾ ਹੈ)

ਵੇਲਾ— ਸਵੇਰ ਦਾ।

ਹਰਿਦਿਤ ਸਿੰਘ- ਬੀਬੀ ਗੁਰਮੀਤ !

ਗੁਰਮੀਤ- ਜੀ (ਕੋਲ ਆ ਕੇ) ਦੱਸੋ ਜੀ ਕੀ ਗੱਲ ਹੈ ?

ਹਰਿਦਿਤ ਸਿੰਘ- ਹਾਂ, ਹਛਾ ਕੁਰਸੀ ਤੇ ਬੈਠ ਜਾ, ਰੋਟੀ ਤਿਆਰ ਹੈ ਨਾ ?

ਗੁਰਮੀਤ— ਜੀ ਹਾਂ, ਲਿਆਵਾਂ ?

ਹਰਿਦਿਤ ਸਿੰਘ- ਹਾਂ ਖਾ ਲੈਂਦੇ ਹਾਂ, (ਕੁਝ ਚੁਪ ਮਗਰੋਂ) ਦੇਖ ਬੀਬੀ ਹੁਣ ਤੂੰ ਐਫ. ਏ. ਵੀ ਪਾਸ ਕਰ ਲਿਆ, ਤੇਰਾ ਐਫ. ਏ. ਦਾ ਹੀ ਇਕਰਾਰ ਸੀ.........(ਕਾਫੀ ਫੋਟੂਆਂ ਅਗੇ ਰਖਦਾ ਹੋਇਆ)......ਲੈ ਆਹ ਦੇਖ, ਇਹ ਕੋਈ ਦਰਜਨ ਦੇ ਕਰੀਬ ਫੋਟੂਆਂ ਹਨ, ਜਿਨਾਂ ਚੋਂ ਕੁਝ ਤਾਂ ਹੁਣ ਹੀ ਆਈਆਂ ਹਨ।

ਗੁਰਮੀਤ— ਫੇਰ ?

ਹਰਿਦਿਤ ਸਿੰਘ- ਇਹ ਇਕ ਜੱਜ ਦੀ ਫੋਟੋ ਹੈ, ਇਹ ਇਕ ਵਕੀਲ ਦੀ ਫੋਟੋ ਹੈ, ਇਹ ਇਕ ਪ੍ਰੋਫੈਸਰ ਦੀ ਫੋਟੋ ਹੈ........

ਗੁਰਮੀਤ— ਜੀ ਹਾਂ, (ਫੋਟੂਆਂ ਚੁਕ ਕੇ ਨੀਝ ਨਾਲ ਦੇਖਦੀ ਹੈ ਤੇ ਕਿਸੇ ਨਰਾਸਤਾ ਅਧੀਨ ਫੇਰ ਥਲੇ ਰੱਖ ਦਿੰਦੀ ਹੈ)

ਹਰਦਿਤ ਸਿੰਘ- ਦੇਖ ਬੀਬੀ, ਤੂੰ ਇਹਨਾਂ ਵਿਚੋਂ ਜਿਹੜਾ ਮਰਜ਼ੀ ਪਸਿੰਦ ਕਰ ਲੈ, ਨਹੀਂ ਫੇਰ ਮੈਨੂੰ ਦੋਸ਼ ਨਾ ਦੇਈਂ ਮੈਂ ਤਾਂ ਚੁਣ ਹੀ ਲਿਆ ਹੈ।

ਗੁਰਮੀਤ– ਕੀ ਹੁਣ ਮੈਨੂੰ ਆਪਣਾ ਵਰ ਭਾਲਣ ਦੀ ਪੂਰੀ ਆਗਿਆ ਹੈ ?

ਹਰਦਿਤ ਸਿੰਘ- ਕਿਉਂ ਨਹੀਂ।

ਗੁਰਮੀਤ– ਹੱਛਾ ਜੇ ਇਓਂ ਹੈ ਤਾਂ ਮੈਂ ਚਾਹੁੰਦੀ ਹਾਂ, ਕਿ ਤੁਸੀਂ ਇਕ ਡਾਕਟਰ ਸਾਹਿਬ ਦਾ ਪਤਾ ਲਵੋ, ਜੋ ਐਥੇ ਸਰਕਾਰੀ ਹੱਸਪਤਾਲ ਵਿਚ ਹਨ।

ਹਰਦਿਤ ਸਿੰਘ- ਉਹਨਾਂ ਦਾ ਨਾਉਂ ਕੀ ਹੈ ?

ਗੁਰਮੀਤ– ਉਹਨਾਂ ਦਾ ਨਾਉਂ ਸ: ਬਲਜਿੰਦਰ ਸਿੰਘ ਹੈ।

ਹਰਦਿਤ ਸਿੰਘ- ਉਹਨਾਂ ਵਿਚ ਕੀ ਸਿਫਤ ਹੈ।

ਗੁਰਮੀਤ– ਉਹ ਲੋਕ ਸੇਵਕ ਹਨ।

ਹਰਦਿਤ ਸਿੰਘ- (ਕਿਸੇ ਗੁਝੀ ਖੁਸ਼ੀ ਹੇਠ) ਚੰਗਾ ਬੀਬੀ, ਮੈਂ ਉਹਨਾਂ ਪਤਾ ਕਰਦਾ ਹਾਂ.........ਤੂੰ ਆਪਣੇ ਕਮਰੇ ਵਿਚ ਜਾ, ਮੈਂ ਉਹਨਾਂ ਨੂੰ ਚਿੱਠੀ ਲਿਖਦਾ ਹਾਂ।

[ਪਰਦਾ ਖਿਸਕਦਾ ਹੈ]



# --ਝਾਕੀ ਤੀਜੀ--

ਸੀਨ (ਬਲਜਿੰਜਰ ਸਿੰਘ ਆਪਣੇ ਰੀਡਿੰਗ ਰੂਮ ਵਿਚ ਬੈਠਾ ਇਕ ਪੁਸਤਕ ਪੜ੍ਹ ਰਿਹਾ ਹੈ, ਬਾਹਰੋਂ ਆਵਾਜ਼ ਆਉਂਦੀ ਹੈ)

ਆਵਾਜ਼- ਸ੍ਰ: ਬਲਜਿੰਦਰ ਸਿੰਘ ਜੀ !

ਬਲਜਿੰਦਰ- ਕੌਣ ਹਨ ਜੀ ?

ਆਵਾਜ਼- ਮੈਂ ਹਾਂ ਜੀ, (ਨਾਲ ਹੀ ਇਕ ਨੌਕਰ ਅਗਾਂਹ ਵਧਦਾ ਹੈ ਤੇ ਚਿੱਠੀ ਫੜਾਉਂਦਾ ਹੈ) ਆਹ ਚਿੱਠੀ ਸ੍ਰਦਾਰ ਹਰਦਿਤ ਸਿੰਘ ਜੀ ਵਕੀਲ ਨੇ ਫੜਾਈ ਹੈ।

ਬਲਜਿੰਦਰ- ਾੱਛਾ ਜੀ ਪਰ, ਚੰਗਾ ਜਾਓ. (ਨੌਕਰ ਚਲਿਅ ਜਾਂਦਾ ਹੈ) ਬਲਜਿੰਜਰ ਚਿੱਠੀ ਪੜ੍ਹਦਾ ਹੈ:

ਸ੍ਰ: ਬਲਜਿੰਦਰ ਸਿੰਘ ਜੀ,

ਸਤ ਸ੍ਰੀ ਅਕਾਲ, ਮੈਂ ਤੁਹਾਡੇ ਨਾਲ ਕੁਝ ਜ਼ਰੂਰੀ ਗੱਲਾਂ ਕਰਨਾ ਚਾਹੁੰਦਾ ਹਾਂ, ਸੋ ਜਿਨੀ ਜੱਲਦੀ ਹੋ ਸਕੇ ਮੈਨੂੰ ਦਰਸ਼ਨ ਦੇਕੇ ਪ੍ਰਸੰਨਤ ਬਖਸ਼ਣੀ। ਆਪ ਦਾ:

ਹਰਦਿਤ ਸਿੰਘ ਵਕੀਲ
੭, ਗੋਬਿੰਦ ਸਿੰਘ ਰੋਡ।

(ਚਿੱਠੀ ਰਖਦਾ ਹੋਇਆ) ਹੈਂ ! ਇਹ ਹਰਦਿਤ ਸਿੰਘ ਵਕੀਲ ਕੌਣ ਹੋਇਆ ?...... ਇਹਨੇ ਮੇਰੇ ਨਾਲ ਕੀ ਜ਼ਰੂਰੀ ਗੱਲ ਕਰਨੀ ਹੋਈ ?.........ਚਲੋ ਚਲ ਕੇ

ਦੇਖੀਏ, ਏਸ ਵਕੀਲ ਨੇ ਮੇਰੇ ਨਾਲ ਕੀ ਟੱਲ ਕਰਨੀ ਹੈ ? ਉਹ ਮੈਨੂੰ ਕੀ ਕਹੇਗਾ..........

ਆਵਾਜ਼- (ਬਾਹਰੋਂ ਆਵਾਜ਼ ਆਉਂਦੀ ਹੈ) ਬਲਜਿੰਦਰ ਸਿੰਘ, ਬਲਜਿੰਦਰ, ਬਲ.........

ਬਲਜਿੰਦਰ- ਜੀ ਕੌਣ ਹੈ ?

ਆਵਾਜ਼- ਮੈਂ ਹਾਂ (ਇਕ ਖਰਾਬ ਹਾਲਤ ਵਾਲੀ ਬੁੱਢੀ ਰੰਗ ਭੂਮੀ ਤੇ ਆਉਂਦੀ ਹੈ । ਬਲਜਿੰਦਰ ਉਹਨੂੰ ਸਿਆਣਦਾ ਹੈ) ਹਾਏ ਮਾਂ, (ਅਗੇ ਵਧਦਾ ਹੈ........ ਗਲਵਕੜੀ ਪਾਉਂਦਾ ਹੈ, ਰੋਂਦਾ ਹੈ) ਮਾਂ......ਕੀ......

ਮਾਂ– ਪੁਤ.........ਤੇ...ਰਾ......

ਬਲਜਿੰਦਰ– (ਗਲਵਕੜੀ ਛਡਦਾ ਹੋਇਆ) ਕੀ ?

ਮਾਂ– ਦਰਸ਼ਨ ਸਾਧਾਂ ਨਾਲ ਠਾਣੇ ਹੈ ।

ਬਲਜਿੰਦਰ- (ਅੱਖਾਂ ਪੂੰਝਦਾ ਤੇ ਸੋਚਦਾ ਹੋਇਆ) ਹੂੰ, ਕਿਮੇਂ ਗੱਲ ਹੋਈ ?

ਮਾਂ– ਸਾਧਾਂ ਨਾਲ ਤਾਂ ਰਲਿਆ ਹੋਇਆ ਸੀ ਹੀ, ਹੁਣ ਉਹਨਾਂ ਨਾਲ ਰਲਕੇ ਕੁਝ ਬੁਰੇ ਕੰਮ ਕੀਤੇ, ਸਾਡੇ ਆਖੇ ਨਾ ਲਗਿਆ । ਆਖਰ ਬੁਰੇ ਕੰਮਾਂ ਦਾ ਨਤੀਜਾ ਬੁਰਾ ਹੀ ਹੁੰਦਾ ਹੈ, ਉਹਨਾਂ ਦੇ ਨਾਲ ਹੀ ਠਾਣੇ.........

ਬਲਜਿੰਦਰ- ਹੁਣ ?

ਮਾਂ– ਹੁਣ ਕੀ, ਮੈਂ ਉਸਦੀ ਮੁਲਾਕਾਤ ਨੂੰ ਜਾਂਦੀ ਹਾਂ, ਤੇਰਾ ਪਿਓ ਭੀ ਬਿਮਾਰ ਹੈ। ਮੈਂ ਤੈਨੂੰ ਦਰਸ਼ਨ

ਬਾਰੇ ਕਹਿਣ ਆਈ ਸਾਂ, ਤੇਰੇ ਪਿਓ ਦਾ ਮੈਂ ਜਾ ਕੇ ਪਤਾ ਲੈਣਾ ਹੈ। ਘਰ ਦੇ ਹਾਲ ਦਾ ਤੈਨੂੰ ਪਤਾ ਹੀ ਹੈ।

ਬਲਜਿੰਦਰ- ਹਾਂ ਮਾਂ ........ਹੱਛਾ ਕਦੇ ਸਾਡੇ ਤੇ ਭੀ ਚੰਗੇ ਦਿਨ ਆਉਣਗ।

ਮਾਂ- ਪੁਤ ਸੋਡੀ ਉਮਰ ਵੱਡੀ ਹੋਵੇ........ਚੰਗਾ ਹੁਣ ਮੈਂ ਦਰਸ਼ਨ ਦੀ ਮੁਲਾਕਾਤ ਨੂੰ ਜਾਂਦੀ ਹਾਂ।

ਬਲਜਿੰਦਰ- ਪਰ ਰੋਟੀ ਪਾਣੀ ਤਾਂ ਖਾ ਪੀ ਜਾ।

ਮਾਂ- ਬਸ ਪੁਤ ਛੇਤੀ ਹੈ, ਤੂੰ ਦਰਸ਼ਨ ਬਾਬਤ ਜ਼ੋਰ ਲਾਈਂ ਆਖਿਰ ਤੇਰਾ ਵੀਰ ਹੈ।

ਬਲਜਿੰਦਰ- ਮਾਂ.........ਹੱਛਾ.. ......(ਮਾਂ ਬਾਹਰ ਜਾਣ ਲਗਦੀ ਹੈ)

[ਪਰਦਾ ਖਿਸਕਦਾ ਹੈ]



## --ਝਾਕੀ ਚੌਥੀ--

ਸੀਨ (ਠਾਣੇ ਦੀ ਹਵਾਲਾਟ.........ਸੀਖਾਂ ਅੰਦਰ ਤਿੰਨੇ ਸਾਧ ਤੇ ਦਰਸ਼ਨ ਦਿਖਾਈ ਦੇ ਰਹੇ ਹਨ, ਬਾਹਰ ਸਿਪਾਹੀ ਪੈਹਰਾ ਦੇ ਰਿਹਾ ਹੈ। ਬੇੜੀਆਂ ਦੀ ਅੰਦਰੋਂ ਛਣਕਾਰ ਸੁਣਦੀ ਹੈ। ਕੁਝ ਸੱਚੇ ਦੇਸ਼ ਭਗਤ ਭੀ......... ਸਾਧਾਂ ਤੇ ਦਰਸ਼ਨ ਦੇ ਪਿਸੂ ਲੜਦੇ ਹਨ, ਉਹ ਕੁਰਲਾਉਂਦੇ ਹਨ। ਸਾਧ ਸਪਾਹੀ ਨੂੰ ਉਰ੍ਹੇ ਆਉਣ ਦੀ ਸੈਨਤ ਕਰਦੇ ਹਨ।

ਸਪਾਹੀ- (ਨੇੜੇ ਹੁੰਦਾ ਹੋਇਆ) ਉਏ ਕੀ ਗੱਲ ਹੈ ?

ਹਰਨਾਮ ਸਿੰਘ- (ਨੇੜੇ ਹੁੰਦਾ ਹੋਇਆ) ਜੀ......ਜੋ... .. ਜੇ ਫੀਮ...

ਸਪਾਹੀ- (ਗੁੱਸੇ ਵਿਚ) ਚਲ ਸਾਲਾ, ਭੈਣ...... ਹਰਾਮਜ਼ਾਦਾ, ਉਲੂ ਦਾ ਪੱਠਾ,......(ਤੇ ਚਲਿਆ ਜਾਂਦਾ ਹੈ। ਸਾਧ ਮਿੰਨਤਾਂ ਕਰਦਾ ਹੈ ਪਰ ਉਹ ਨਹੀਂ ਮੰਨਦਾ) [ਕੁਝ ਚਿਰ ਮਗਰੋਂ ਇਕ ਪਾਟਿਆਂ ਲੀੜਿਆਂ ਵਾਲੀ ਬੁਢੀ ਆਉਂਦੀ ਹੈ]

ਸਪਾਹੀ- ਕਿਉਂ ਬੁਢੀਏ, ਐਧਰ ਕਿਸੇਂ ਮੂੰਹ ਚੱਕੀ ਆਉਣੀ ਹੈਂ ? ਇਹ ਠਾਣਾ ਹੈ, ਨੂਰ ਮਹਿਲ ਦੀ ਸਰਾਂ ਨਹੀਂ। ਚਲ ਪਰ੍ਹੇ ਦਫਾ ਹੋ।

ਬੁਢੀ- ਹੌਲਦਾਰ ਜੀ, ਘਬਰਾਂਦੇ ਕਿਉਂ ਹੋ, ਮੈਂ ਆਪਣੇ ਪੁਤ ਨਾਲ ਮੁਲਾਕਾਤ ਕਰਨ ਆਈ ਹਾਂ।

ਸਪਾਹੀ- ਹੁਣ ਸਾਨੂੰ ਘਬਰਾਂਦੇ ਦਸਣੀ ਹੈਂ, ਪਹਿਲਾਂ ਆਪਣੇ

ਪੁਤ ਕੰਜਰ ਨੂੰ ਸਮਝਾਉਂਦੀ। ਚਲ, ਚਲ ਏਥੇ ਕੋਈ ਮੜੀ ਮੁਲਾਕਾਤ ਨਹੀਂ ਹੋਣੀ।

ਬੁਢੀ- ਨਾਂ ਜੀ, ਮੈਨੂੰ ਏਸਨੂੰ ਮਿਲ ਲੈਣ ਦਿਉ, ਤੁਹਾਡਾ ਬੜਾ ਧਨਵਾਦ ਹੋਊਗਾ।

ਸਿਪਾਹੀ- ਮੈਂ ਕੋਈ ਧੜਾ ਧੰਨਵਾਦ ਨਹੀਂ ਜਾਣਦਾ, ਪਰ੍ਹਾਂ ਚਲ ਐਥੋਂ।

ਬੁਢੀ- (ਦੋ ਰੁਪਈਆਂ ਦਾ ਨੋਟ ਫੜਾਉਂਦੀ ਹੋਈ) ਨਾਂ ਹੌਲਦਾਰ ਜੀ, ਮੈਨੂੰ ਮੁਲਾਕਾਤ ਜ਼ਰੂਰ ਕਰਲੈਣ ਦਿਓ

ਸਿਪਾਹੀ- (ਨਰਮ ਹੋਕੇ) ਲੈ ਕਰਲੈ ਮੁਲਾਕਾਤ.........(ਹੌਲੀ ਦੇਣੇ ਦਰਸ਼ਨ ਨੂੰ ਨੇੜੇ ਸੱਦਦਾ ਹੈ, ਮਾਂ ਪੁਤ ਮਿਲਦੇ ਹਨ। ਪੁਤ ਡੁਸਕਦਾ ਤੇ ਪਛਤਾ ਰਿਹਾ ਪਰਤੀਤ ਦਿੰਦਾ ਹੈ)

[ਪਰਦਾ ਖਿਸਕਦਾ ਹੈ]



## --ਝਾਕੀ ਪੰਜਵੀਂ--

ਸੀਨ (ਵਕੀਲ ਹਰਦਿਤ ਸਿੰਘ ਦੀ ਕੋਠੀ, ਕੁਰਸੀਆਂ ਤੇ ਵਕੀਲ ਤੇ ਬਲਜਿੰਦਰ ਸਿੰਘ ਬੈਠੇ ਹਨ।

ਬਲਜਿੰਦਰ ਸਿੰਘ- ਆਖਿਰ ਤੁਹਾਡੀ ਮੇਰੇ ਨਾਲ, ਕੀ ਖਾਸ ਗੱਲ ਕਰਨ ਵਾਲੀ ਹੈ .. ਜੀ।

ਹਰਦਿਤ ਸਿੰਘ- ਇਕ ਤਾਂ ਮੈਂ ਤੁਹਾਡੇ ਦਰਸ਼ਨ ਕਰਨਾਂ ਚਾਹੁੰਦ ਸਾਂ, ਦੂਜੇ ........

ਬਲਜਿੰਦਰ- ਤੇ ਹੋਰ ਕਿਸ ਸੇਵਾ ਲਈ ?

ਹਰਦਿਤ ਸਿੰਘ- ......ਤੇ ਹੋਰ......ਮੈਂ ਤੁਹਾਨੂੰ ਆਪਣੀ ਲੜਕੀ ਗੁਰਮੀਤ, ਜਿਹੜੀ ਤੁਹਾਨੂੰ ਕਦੀ ਸਟੇਸ਼ਨ ਤੇ ਮਿਲੀ ਹੋਵੇਗੀ, ਦਾਨ ਕਰਨਾ ਚਾਹੁੰਦਾ ਹਾਂ।

ਬਲਜਿੰਦਰ- ਹੈਂ ਮੈਨੂੰ?...ਕੰਗਾਲ ਨੂੰ ! ਜੀ ਮੈਂ ਇਸ ਕਾਬਲ ਨਹੀਂ

ਹਰਦਿਤ ਸਿੰਘ- ਘਬਰਾਓ ਨਹੀਂ ਮੈਂ ਤੁਹਾਡੀ ਬਾਬਤ ਸਭ ਕੁਝ ਜਾਣ ਲਿਆ ਹੈ। ਮੈਂ ਆਪਣੀ ਲੜਕੀ ਇਕ ਮਿਹਨਤੀ ਤੇ ਦੇਸ਼ ਭਗਤ ਤੋਂ ਸਿਵਾ ਕਿਸੇ ਨੂੰ ਨਹੀਂ ਦੇ ਸਕਦਾ, ਦੂਜੇ ਉਸਦੇ ਭੀ ਤੁਹਾਡੇ ਨਾਲ ਖਿਆਲ ਮਿਲਦੇ ਹਨ।

ਬਲਜਿੰਦਰ- ਪਰ ਜੀ ਸਾਡੇ ਤਾਂ.....

ਹਰਦਿਤ ਸਿੰਘ- ਹਾਂ ਮੈਂ ਇਕ ਖਾਸ ਆਦਮੀ ਤੋਂ ਤੁਹਾਡੀ, ਤੁਹਾਡੇ ਘਰ ਦੀ, ਤੁਹਾਡੇ ਵੀਰ ਦੇ ਮਤਅਲਕ ਸਭ ਕੁਝ ਸੁਣ ਲਿਆ ਹੈ।

ਬਲਜਿੰਦਰ- ਜੀ !

ਹਰਦਿਤ ਸਿੰਘ- ਮੈਨੂੰ ਤੁਹਾਡੇ ਭਰਾ ਦੇ ਮੁਕੱਦਮੇ ਤੇ .................. ਦੇ ਮਤਅਲਕ ਭੀ ਪਤਾ ਹੈ, ਮੈਂ ਉਹਨਾਂ ਦੀ ਭਲਾਈ ਲਈ ਭੀ ਕੋਸ਼ਿਸ਼ ਕਰਾਂਗਾ ।

ਬਲਜਿੰਦਰ- ਹਾਂ, ਠੀਕ ਹੈ, ਮੈਂ ਤੁਹਾਡਾ ਇਸ ਬਾਬਤ ਧੰਨਵਾਦੀ ਹਾਂ, ਪਰ.........

ਹਰਦਿੱਤ ਸਿੰਘ- ਪਰ ਕੀ..................(ਗੁਰਮੀਤ ਨੂੰ ਆਵਾਜ਼ ਦਿੰਦਾ ਹੈ। ਗੁਰਮੀਤ ਆ ਜਾਂਦੀ ਹੈ) ਲੋ ਇਹਨਾਂ ਨਾਲ ਤੁਸੀਂ ਆਪ ਗਲ ਕਰ ਸਕਦੇ ਹੋ, ਮੇਰੀ ਮਰਜ਼ੀ ਤੁਹਾਡੇ ਮਗਰ ਹੀ ਹੈ।

ਬਲਜਿੰਦਰ- ਪਰ ਜੀ ਮੇਰੇ, ਸਿਰਤੇ ਹਜੇ ਬਹੁਤ ਭਾਰ ਹੈ ।

ਹਰਦਿਤ ਸਿੰਘ- ਠੀਕ ਹੈ, ਭਾਰ ਸਗੋਂ ਰਲਕੇ ਵੰਡਾਂਗੇ ਤਾਂ ਛੇਤੀ ਲਹਿ ਜਾਊਗਾ...........। ਤੁਹਾਡੇ ਭਰਾ ਦੇ ਹੋਲ ਕੰਮਾਂ ਬਾਬਤ ਮੈਂ ਪੂਰੀ ਕੋਸ਼ਿਸ਼ ਕਰਾਂਗਾ। ਮਕੱਦਮਾਂ ਤਾਂ ਮੈਂ ਵਕੀਲ ਹੋਣ ਕਰਕੇ ਖੁਦ ਹੀ ਲੜਨ ਦੀ ਕੋਸ਼ਿਸ਼ ਕਰਾਂਗਾ, ਤੇ ਦੂਜੇ ਉਹ ਕੁੜੀ ਭੀ ਮੇਰੇ ਇਕ ਰਿਸ਼ਤੇ ਵਿਚੋਂ ਹੈ ਇਸ ਲਈ ਮੈਂ ਉਸਦੀ ਭੀ........ ਭਾਵੇ ਦੇਣਾਂ ਲੈਣਾ ਨਾ ਪਵੇ, ਕੋਸ਼ਿਸ਼ ਕਰਾਂਗਾ।

ਬਲਜਿੰਦਰ- ਤੁਹਾਡਾ ਬਹੁਤ ਬਹੁਤ ਧੰਨਵਾਦ !

(ਸਾਰੇ ਖੁਸ਼ ਹਨ)

[ਪਰਦਾ ਖਿਸਕਦਾ ਹੈ]



# ਅੰਕ ਪੰਜਵਾਂ

## --ਝਾਕੀ ਪਹਿਲੀ--

ਸੀਨ ( ਅਦਾਲਤ ਦਾ ਕਮਰਾ ........ ਸਾਹਮਣੇ ਜੱਜ ... ..... ਦੋ ਠਾਣੇਦਾਰ........ ਕਾਫੀ ਸਪਾਹੀ........ਕੁਝ ਬੇੜੀਆਂ ਤੇ ਹਥ-ਕੜੀਆਂ ਵਾਲੇ ਕੈਦੀ । ਦਰਸ਼ਨ ਤੇ ਸਾਧ ਭੀ ਦਿਖਾਈ ਦਿੰਦੇ ਹਨ । ਇਕ ਪਾਸੇ ਵਕੀਲ ਤੇ ਬਲਜਿੰਦਰ ਭੀ ਦਿਸਦੇ ਹਨ, ਨਿਹਾਲ ਕੌਰ ਦਿਆਲ ਸਿੰਘ ਭੀ ਦਿਸਦੇ ਹਨ )

ਜਜ— ਹਰਨਾਮ ਸਿੰਘ, ਸਾਧੂ, ਭਜਨ ਤੇ ਦਰਸ਼ਨ ਨੂੰ ਬੁਲਾਓ ।

ਸਪਾਹੀ— (ਅਗੇ ਵਧਦਾ ਹੋਇਆ) ਜੀ ਹਾਜ਼ਰ ਹਨ ।

ਜਜ— ਅਛਾ ਆ ਗਏ ਸੰਤ ਹਰਨਾਮ ਸਿੰਘ ਜੀ ।

ਚਪੜਾਸੀ- ਜੀ ਹਾਂ ।

ਜਜ— ਚਲੋ ਸੰਤ ਜੀ, (ਹਰਨਾਮ ਸਿੰਘ ਵਲ ਝਾਕਕੇ) ਤੁਸੀ ਬਿਆਨ ਦਿਓ ।

ਹਰਨਾਮ ਸਿੰਘ- ਜੀ ਮੈਂ ਅਗੇ ਭੀ ਬਿਆਨ ਦੇ ਚੁਕਿਆਂ ਹਾਂ, ਮੈਂ ਬਿਲਕੁਲ ਨਿਰਦੋਸ਼ ਹਾਂ ।

ਜੱਜ- ਅਛਾ, ਸਾਧੂ ਤੂੰ ਦੱਸ ?

ਸਾਧੂ- ਜੀ ਮੈਂ ਬੀ ਸੰਤ ਜੀ ਦਾ ਦਾਸ ਹਾਂ......

ਜਜ- ਹੂੰ ! ਅਛਾ ਭਜਨ ਤੂੰ ਭੀ ਕੁਝ ਬੋਲਣਾ ਹੈ ।

ਭਜਨ- ਜੀ, ਸੰਤ ਜੀ ਠੀਕ ਹਨ ਤੇ ਮੈਂ........

ਜਜ- ਹੂੰ ! ਤੁਸੀ ਸਾਰੇ ਹੀ ਨਿਰਦੋਸ਼ ਹੋ, ਅੱਛਾ ਜਿਹੜਾ ਸੱਚਾ ਬਿਆਨ ਦੇਵੇਗਾ, ਓਹੀ ਚੰਗਾ ਰਹੇਗਾ। ਏਥੇ ਸਚ ਦੀ ਕਦਰ ਹੈ। ਅੱਛਾ ਦਰਸ਼ਨ ਸਿੰਘ ਤੂੰ ਕੀ ਏਲਣਾ ਹੈ ?

ਦਰਸ਼ਨ- ਜੀ ਮੈਂ ਆਪਣੀ ਕਰਨੀ ਦੀ ਕਾਫੀ ਸਜ਼ਾ ਭੁਗਤ ਚੁਕਾ ਹਾਂ, ਮੈਂ ਸਭ ਕੁਝ ਕੀਤਾ ਹੈ, ਪਰ ਇਹਨਾਂ ਸਾਧਾਂ ਦੇ ਢਹੇ ਚੜ੍ਹਕੇ ਹੁਣ ਮੈਂ ਸੰਭਲ ਚੁਕਾ ਹਾਂ, ਤੇ ਤੁਹਾਨੂੰ ਭਰੋਸਾ ਦਿਵਾਉਂਦਾ ਹਾਂ ਕਿ ਅਗੂੰ ਨੂੰ ਕੋਈ ਏਹੋ ਜਿਹੀ ਸ਼ਰਾਰਤ ਨਹੀਂ ਕਰਾਂਗਾ।

ਜਜ- ਠੀਕ ਹੈ, ਤੂੰ ਆਪਣੇ ਕੀਤੇ ਦਾ ਇਕਬਾਲ ਕਰਦਾ ਹੈਂ। ਪਰ ਮੈਨੂੰ ਬਾਣੀਏ ਦੇ ਭੀ ਬਿਆਨ ਲੈਣੇ ਚਾਹੀਦੇ ਹਨ।

ਠਾਣੇਦਾਰ- ਹਜ਼ੂਰ ਬਾਣੀਆਂ ਭੀ ਹਾਜ਼ਰ ਹੈ, (ਬਾਣੀਏ ਵਲ ਝਾਕਕੇ) ਦੱਸ ਬਈ ਤੇਰੇ ਨਾਲ ਕੀ ਬੀਤੀ !

ਬਾਣੀਆ- ਸਰਕਾਰ ! ਮੈਂ ਇਹਨਾਂ ਚੋਰਾਂ ਨੂੰ ਚੰਗੀ ਤਰਾਂ ਸਿਆਣਦਾ ਹਾਂ। ਇਹਨਾਂ ਮੈਨੂੰ ਮਾਰਿਆ ਕੁਟਿਆ ਤੇ ਦੋ ਹਜ਼ਾਰ ਰੁਪਈਆ ਖੋਇਆ ਹੈ। ਇਹ ਮੱਕਾਰ ਸਾਧ ਜਿਹੜਾ ਹੁਣ ਪ੍ਰਮਾਤਮਾ ਦਾ ਰੂਪ ਦਿਖਾਈ ਦਿੰਦਾ ਹੈ, ਇਸ ਕੋਲ ਬੰਦੂਕ ਸੀ ਤੇ (ਸਾਧ ਵਲ ਝਾਕਕੇ) ਇਸ ਕੋਲ ਭੀ ਬੰਦੂਕ ਸੀ, ਬਾਕੀ ਉਹਨਾਂ ਦੋਹਾਂ ਕੋਲ ਕ੍ਰਿਰਪਾਨਾਂ ਸਨ।

ਜੋਜ- ਠੀਕ ਹੈ, ਮੈਨੂੰ ਤਿੰਨਾਂ ਸਾਧਾਂ ਦੇ ਬਿਆਨ ਬਿਲਕੁਲ ਗਲਤ ਭਾਸਦੇ ਹਨ। ਸੋ ਇਹਨਾਂ ਨੂੰ ਮੈਂ ਸਹੀ ਬਿਆਨ ਦੇਣ ਲਈ ਇਕ ਵਾਰ ਫੇਰ ਮੌਕਾ ਦਿੰਦਾ ਹਾਂ, ਨਹੀਂ ਜੇਲ ਤਾਂ ਤਿਆਰ ਹੀ ਹੈ।

ਤਿੰਨੇ ਸਾਧ– (ਡਰਦੇ ਹੋਏ) ਹਜ਼ੂਰ ਅਸੀਂ ਭੁਲਗੇ, ਸਰਕਾਰ ਅਸੀਂ ਭੁਲਗੇ।

ਜਜ– ਹੂੰ !..... ਹਛਾ ਸਬ-ਇਨਸਪੈਕਟਰ ਸਾਹਿਬ ਤੁਹਾਡਾ ਇਸ ਬਾਰੇ ਕੀ ਖਿਆਲ ਹੈ।

ਠਾਣੇਦਾਰ- ਜੀ, ਇਹ ਸਾਧ ਮੱਕਾਰ ਹਨ, ਇਨਾਂ ਲਈ ਜੇਲ ਹੀ ਸੋਭਦੀ ਹੈ, ਕਿਉਂਕਿ ਪਤਾ ਨਹੀਂ ਇਹ ਕਿੰਨਿਆਂ ਹੋਰਾਂ ਨੂੰ ਖਰਾਬ ਕਰਣਗੇ।

ਜਜ– ਠੀਕ ਹੈ, ਸੋ ...ਹੁਣ ਮੁਦਈ ਤੇ ਮੁਜਰਮਾਂ ਦੇ ਬਿਆਨ ਮੁਤਾਬਕ ਹੁਕਮ ਸੁਣਾਇਆ ਜਾਂਦਾ ਹੈ, ਕਿ ਹਰਨਾਮ ਸਿੰਘ ਨੂੰ ਚੋਰੀ ਤੇ ਅਗਵਾਈ ਦੇ ਜੁਰਮ ਵਿਚ ਪੰਜ ਸਾਲ ਝੂਠ ਬੋਲਣ ਦੇ ਜ਼ੁਰਮ ਵਿਚ ਇਕ ਸਾਲ ਤੇ ਇਕ ਸ਼ਰੀਫ ਘਰਾਣੇ ਦੇ ਮੁੰਡੇ ਨੂੰ ਖਰਾਬ ਕਰਨ, ਤੇ ਇਕ ਘਰ ਉਜਾੜਨ ਦੇ ਬਦਲੇ ਇਕ ਸਾਲ, ਕੁਲ ਸਤ ਸਾਲ ਦੀ ਸਜ਼ਾ ਕੀਤੀ ਜਾਂਦੀ ਹੈ।

ਠਾਣੇਦਾਰ- ਠੀਕ ਹੈ।

ਜਜ– ਹੁਣ ਸਾਧੂ ਤੇ ਭਜਨ ਦੇ ਚੋਰੀ ਪੁਰ ਮੰਨ ਜਾਣ ਦੇ ਜੁਰਮ ਘਟ ਜਾਣ ਕਰਕੇ ੨, ੨ ਸਾਲ ਦੀ ਸਜ਼ਾ, ਜਾਂ ਦੋ ਦੋ ਹਜ਼ਾਰ ਜਰਮਾਨਾ ਕੀਤਾ ਜਾਂਦਾ ਹੈ।

ਠਾਣੇਦਾਰ– ਕਿਉਂ ਭਾਈ ਭਰੋਗੇ ਜਰਮਾਨਾ ?

ਸਾਧੂ ਤੇ ਭਜਨ- (ਰੋਂਦੇ ਹੋਏ ਨਾ ਅਮੇਦੀ ਵਿਚ) ਨਹੀਂ ਜੀ......... ।

ਜਜ- ਹਾਂ ! ਦਰਸ਼ਨ ਦਾ ਇਸ ਵਿਚ ਬਹੁਤ ਥੋੜਾ ਕਸੂਰ ਹੈ ਕਿਉਂਕਿ ਇਕ ਤਾਂ ਉਹ ਨੇ ਸਿਰਫ ਸਿਖਾਣ ਕਰਕੇ ਹੀ ਜੁਰਮ ਕੀਤਾ ਹੈ, ਦੂਸਰੇ ਉਹਨੇ ਸੱਚ ਬੋਲਿਆ ਹੈ ਇਸ ਲਈ ਇਸ ਨੂੰ ਕੇਵਲ ਇਕ ਸਾਲ ਕੈਦ ਜਾਂ ਇਕ ਹਜ਼ਾਰ ਜੁਰਮਾਨਾ ਕੀਤਾ ਜਾਂਦਾ ਹੈ।

ਠਾਣੇਦਾਰ- ਕਿਉਂ ਦਰਸ਼ਨ ਸਿੰਘ ?

ਦਰਸ਼ਨ- ਜੀ..............................( ਨਿਰਾਸਤਾ ਵਿਚ"...... ਪਰ ਵੀਰ ਤੋਂ ਬਿਨਾ ਪੈਸੇ"...... !

ਬਲਜਿੰਦਰ- ਜੀ ਮੈਂ ਭਰਾਂਗਾ। ( ਨੋਟ ਫੜਾਉਂਦਾ ਹੋਇਆ ) ਇਹ ਲੌ ਜੀ।

ਜਜ-- ਅੱਛਾ ਦਰਸ਼ਨ ਨੂੰ ਰਿਹਾ ਕਰ ਦਿਓ ਤੇ ਸਾਧਾਂ ਨੂੰ ਜੇਲ੍ਹ ਯਾਤਰਾ।

[ਪਰਦਾ ਖਿਸਕਦਾ ਹੈ]



## --ਝਾਕੀ ਦੂਜੀ--

ਸੀਨ (ਨਿਹਾਲ ਸਿੰਘ ਦਾ ਪਹਿਲਾ ਘਰ.....ਪਰ ਹੁਣ ਉਹ ਹਾਲਤ ਨਹੀਂ, ਬੜਾ ਸਭਿਆ ਦਿਸ ਰਿਹਾ ਹੈ। ਦਰਸ਼ਨ ਤੇ ਬਲਜਿੰਦਰ ਖੁਸ਼ ਦਿਸਦੇ ਹਨ। ਨਿਹਾਲ ਕੌਰ ਰੋਟੀ ਪਕਾਉਂਦੀ ਹੈ........ਦਿਆਲ ਸਿੰਘ, ਸ: ਹਰਦਿਤ ਸਿੰਘ ਲਈ ਰੋਟੀ ਲੈਣ ਆਉਂਦਾ ਹੈ, ਜੋ ਸਾਹਮਣੇ ਮਟੜੇ ਤੇ ਬੈਠਾ ਦਿਖਾਈ ਦਿੰਦਾ ਹੈ। ਇਕ ਹੋਰ ਮੁਟਿਆਰ ਭੀ ਨਜ਼ਰ ਪੈਂਦੀ ਹੈ। ਇਕ ਪਾਸਿਓਂ ਰੀਕਾਰਡਾਂ ਦੀ ਭੀ ਅਵਾਜ਼ ਆਉਂਦੀ ਹੈ।

ਵੇਲਾ-- ਸਵੇਰ ਦੀਆਂ ਰੋਟੀਆਂ ਦਾ।

ਦਿਆਲ ਸਿੰਘ- ਚੰਗਾ, ਦਰਸ਼ਨ ਦੀ ਮਾਂ, ਸੁਦਾਰ ਜੀ ਲਈ ਰੋਟੀ ਪਾ ਦੇ।

ਨਿਹਾਲ ਕੌਰ- ਬੀਬੀ ਗੁਰਮੀਤ ਤੂੰ ਹੀ ਰੋਟੀ ਪਾ ਦੇ, (ਗੁਰਮੀਤ ਥਾਲ ਲਿਆਕੇ ਰੋਟੀ ਪਾਉਂਦੀ ਹੈ)

ਦਰਸ਼ਨ- (ਕੋਲ ਆਕੇ) ਭਾਬੀ ਜੀ, ਮੇਰੇ ਲਈ ਭੀ ਰੋਟੀ ਪਾ ਦਿਓ।

ਗੁਰਮੀਤ- ਸੋਨੂੰ ਭੀ ਭੁਖ ਲਗਦੀ ਹੈ? ਵਿਆਹਾਂ ਵਾਲੇ ਭੀ ਕਦੇ ਰੋਟੀਆਂ ਖਾਂਦੇ ਹਨ!

ਦਰਸ਼ਨ- ਕਿਹੜਾ ਵਿਆਹ?

ਗੁਰਮੀਤ- ਤੈਨੂੰ ਪਤਾ ਨਹੀਂ?

ਦਰਸ਼ਨ- ਸੱਚ, ਮੈਨੂੰ ਤਾਂ ਨੀ ਪਤਾ!

ਗੁਰਮੀਤ- ਬੇਬੇ ਜੀ ਤੋਂ ਪੁਛ ਲੈ, ਅਜ ੭ ਦਿਨ ਰਹਿੰਦੇ ਹਨ,

ਦਰਸ਼ਨ- (ਕੁਝ ਮੁਸਕਰਾਂਦਾ ਹੈ)

ਗੁਰਮੀਤ— ਹੂੰ ! ਹਸਦੇ ਹਨ, ਪਹਿਲਾਂ ਜਾਣੀ ਦੀ ਪਤਾ ਈ ਨੀ ਸੀ, ਓਸੇ ........ਹੂੰ ਹੂੰ........ — ਰਾਮਕੋਰ ਨਾਲ

ਦਰਸ਼ਨ— (ਹੈਰਾਨ) ਹੈਂ ! ਕਿਹੜੀ ਰਾਮ ਕੋਰ ਨਾਲ

ਬਲਜਿੰਦਰ- (ਨੇੜੇ ਹੋਕੇ) ਵੀਰ ਜੀ, ਰਾਮੋ ਨਾਲ।

ਦਰਸ਼ਨ— (ਪਰ੍ਹਾਂ ਹੁੰਦਾ ਹੈ, ਗੁਰਮੀਤ, ਹਰਦਿੱਤ ਸਿੰਘ ਨੂੰ ਰੋਟੀ ਫੜਾਉਂਦੀ ਹੈ, ਦਰਸ਼ਨ ਬਲਜਿੰਦਰ ਭੀ ਹਰਦਿਤ ਸਿੰਘ ਕੋਲ ਮੂਹੜਿਆਂ ਤੇ ਬੈਠ ਜਾਂਦੇ ਹਨ, ਦਿਆਲ ਸਿੰਘ ਭੀ ਓਥੇ ਹੈ )

ਦਿਆਲ ਸਿੰਘ- ਕਿਉਂ ਦਰਸ਼ਨ ਭਾਈ ਜੀ ਕੀ ਵਿਦਿਆ ਵੇਖੀ।

ਦਰਸ਼ਨ- ਸ਼ਰਮ ਮਹਿਸੂਸ ਕਰਕੇ ਨੀਵੀਂ ਪਾ ਲੈਂਦਾ ਹੈ।

ਹਰਦਿਤ ਸਿੰਘ- ਹਾਂ ਜੀ, ਅਸਲੀ ਵਿਦਿਆ ਹੈ ਜੋ ਉਸ ਨੂੰ ਪੜ੍ਹਦਾ ਹੈ ਸਦਾ ਕਾਮਯਾਬੀ ਪਾਉਂਦਾ ਹੈ। (ਕੁਝ ਚੁਪ ਰਹਿਕੇ) ਤੇ ਏਸਦਾ ਸਿਹਰਾ ਸ: ਦਿਆਲ ਸਿੰਘ ਜੀ ਦੇ ਸਿਰ ਹੈ, ਕਿਉਂਕਿ ਇਨਾਂ ਨੇ ਹੋਸ਼ ਤੇ ਜੋਸ਼ ਨਾਲ ਪੜ੍ਹਾਇਆ ਹੈ। ਓਵੇਂ ਸੁਤਿਆਂ ਦੀਆਂ ਕਟੀਆਂ ਤੇ ਜਾਗਦਿਆਂ ਦੇ ਕੱਟੇ। ਬਲਜਿੰਦਰ ਪੜ੍ਹਿਆ ਮੁਨਸ਼ੀਆਂ ਤੋਂ ਤੇ ਦਰਸ਼ਨ ਫੱਕਰੇ ਸਾਧ ਹੱਟੇ ਕੱਟੇ। (ਸਾਰੇ ਜ਼ੋਰ ਨਾਲ ਹੱਸਦੇ ਹਨ) ਹਾ ! ਹਾ !! ਹਾ !!!

[ਪਰਦਾ ਖਿਸਕਦਾ ਹੈ]



# † ਸਮਾਲੋਚਨਾ †

ਨਾਟਕ ਦਾ ਮਨੁਖੀ ਜੀਵਨ ਨਾਲ ਅਤੀ ਗੂੜ੍ਹਾ ਸਬੰਦ ਹੈ। ਅਸਲ ਵਿਚ ਨਾਟਕ ਹੈ ਹੀ ਇਕ ਜੀਵਨ ਲੀਲ੍ਹਾ ਤੇ ਇਹ ਸਾਹਿਤ ਦਾ ਸਭ ਤੋਂ ਉੱਚਾ ਤੇ ਸੁੱਚਾ ਅੰਗ ਹੀ ਹੈ। ਇਹ ਜੀਵਨ ਨੂੰ ਪਲਟਾ ਦੇਣ ਦੀ ਤਾਕਤ ਰਖਦਾ ਹੈ। ਕੌਰ ਤੇ ਮੁਰਦੇ ਦਿਲਾਂ ਵਿਚ ਜੋਸ਼ ਤੇ ਜਾਗਰਤ ਪੈਦਾ ਕਰਦਾ ਹੈ। ਰੂਸ ਵਰਗੇ ਦੇਸ਼ਾਂ ਦੀ ਕਾਇਆ ਨੂੰ ਗਿਣਤੀ ਦੇ ਦਿਨਾਂ ਵਿਚ ਪਲਟਨ ਵਾਲੇ ਇਹ ਨਾਟਕ ਹੀ ਹਨ ਤੇ ਇਹਨਾਂ ਵਿਚ ਕਵਿਤਾ ਤੇ ਰਾਗ ਆਦਿ ਸਾਰੇ ਕੋਮਲ ਹੁਨਰ ਆ ਜਾਂਦੇ ਹਨ।

ਹਿੰਦੋਸਤਾਨ ਭਾਵੇਂ ਨਾਟਕ ਕਲਾ ਦਾ ਮੋਢੀ ਹੈ, ਪਰ ਮੁਸਲਮਾਨੀ ਰਾਜ ਵਿਚ ਇਨਾਂ ਦੀ ਘਾਟ ਨੇ ਭਾਰਤੀ ਨਾਟਕ ਕਲਾ ਨੂੰ ਉਹ ਧਕਾ ਲਾਇਆ, ਜਿਸ ਨੂੰ ਪੂਰਾ ਹੋਣ ਵਿਚ, ਸਿਆਣਿਆਂ ਦੇ ਖਿਆਲ ਵਿਚ ਅਜੇ ਕਾਫੀ ਸਮਾਂ ਲਗੇਗਾ। ਤੇ ਹੈ ਭੀ ਠੀਕ, ਕਿਉਂਕਿ ਪੰਜਾਬੀ ਫਿਲਮਾਂ ਦੇ ਤਿਆਰ ਹੋਣ ਤੇ ਭੀ ਪੰਜਾਬੀ ਨਾਟਕਾਂ ਦੀ ਅਜੇ ਕਾਫੀ ਥੁੜ ਹੈ। ਪਰ ਵਰਤਮਾਨ ਨਾਟਕ ਕਾਰ ਯੁਵਕਾਂ ਦੇ ਉਤਸ਼ਾਹ, ਮਿਹਨਤ ਤੇ ਯਤਨ ਨੂੰ ਵੇਖਕੇ ਆਸ ਬਝਦੀ ਹੈ ਕਿ ਉਹ ਇਸ ਘਾਟੇ ਨੂੰ ਝਬ ਦੇ ਹੀ ਪੂਰਾ ਕਰਨ ਦੀ ਕੋਸ਼ਿਸ਼ ਕਰਣਗੇ।

ਮੈਨੂੰ ਤਰਲੋਚਨ ਸਿੰਘ ਦਾ ਲਿਖਿਆ ਹੋਇਆ "ਨਵੀਂ ਵੱਦਿਆ" ਨਾਟਕ ਪੜ੍ਹਕੇ ਪਰਸਨਤਾ ਹੀ ਨਹੀਂ, ਸਗੋਂ ਹੈਰਾਨੀ ਭੀ ਹੋਈ ਕਿ ਇਕ ੧੬ ਸਾਲ ਦੇ ਯੁਵਕ ਵਿਚ ਪੰਜਾਬੀ ਸਾਹਿਤ ਨੂੰ ਉਨਤ ਕਰਨ ਲਈ ਤੇ ਸਮਾਜ ਨੂੰ ਜਹਾਲਤ ਦੇ ਪੰਜੇ ਵਿਚੋਂ ਕਢਣ ਲਈ ਕਿੰਨਾਂ ਤੇਜ਼ ਜਜ਼ਬਾ ਹੈ।

ਆਪ ਦਾ ਇਹ ਨਾਟਕ ਸਮਾਜ ਸੁਧਾਰ ਸ਼੍ਰੇਣੀ ਦਾ ਚੰਗਾ ਨਾਟਕ ਹੈ। ਇਸ ਦਾ ਮੁਖ ਵਿਸ਼ਾ ਆਜ਼ਾਦ ਹਿੰਦੋਸਤਾਨ ਦੇ ਬੱਚਿਆਂ ਨੂੰ ਜਹਾਲਤ ਦੇ ਕੁਸੰਗ ਤੋਂ ਬਚਾਉਣਾ ਤੇ ਵਿੱਦਿਆ ਵਲ ਪ੍ਰੇਰਨਾ ਹੈ।........ਜਿਸਦੀ ਕਿ ਆਜ਼ਾਦ ਭਾਰਤ ਵਿਚ ਸਭ ਤੋਂ ਪਹਿਲੀ ਲੋੜ ਹੈ। ਨਾਟਕ ਦਾ ਪਲਾਟ ਸਾਡੇ ਆਪਣੇ ਜੀਵਨ ਵਿਚੋਂ ਹੈ। ਦਿਆਲ ਸਿੰਘ ਵਰਗੇ ਸਕੂਲ ਵਿੱਦਿਆ ਦੇ ਹਾਮੀ ਤੇ ਨਿਹਾਲ ਕੌਰ ਵਰਗੀਆਂ ਸਾਧਾਂ ਸੰਤਾਂ ਕੋਲ ਪੜ੍ਹਾਨ ਲਈ, ਮੁੰਡੇ ਭੇਟ ਕਰਨ ਵਾਲੀਆਂ ਸੇਵਕਨਾਂ ਤੇ ਦੁਧ ਮਲਾਈ ਖਾਣ ਵਾਲੇ ਛਲੀਏ ਤੇ ਪਖੰਡੀ ਸਾਧੂ ਤੇ ਦਰਸ਼ਨ ਵਰਗੇ ਰੁੜ੍ਹਦੀ ਜਵਾਨੀ ਵਿਚ ਮਸਤ ਮੁੰਡੇ ਪਿੰਡਾਂ ਵਿਚ ਆਮ ਮਿਲਦੇ ਹਨ। ਸੋ ਇਹ ਇਕ ਪੇਂਡੂ ਜੀਵਨ ਦੀ ਸੁੰਦ੍ਰ ਝਾਤ ਹੈ।

ਇਸ ਦੇ ਅਰੰਭ ਤੇ ਵਿਚਕਾਰ ਦੇ ਗੀਤ ਹਨ, ਪਹਿਲਾ ਵਿਦਿਆ ਲਈ ਪ੍ਰੇਰਨਾ ਹੈ ਜਿਵੇਂ:-

ਵਿੱਦਿਆ ਸਭ ਤੋਂ ਉੱਤਮ, ਸਭ ਤੋਂ ਉੱਤਮ ਤੂੰ ਐ ਵਿੱਦਿਆ।
ਸੁਣੋਂ ਭਰਾਵੇ ਸੁਣੋਂ ਵੀਰਨੋਂ, ਬਣੋ ਸਿਆਣੇ ਲੈ ਵਿੱਦਿਆ।

ਦੂਜੇ ਆਜ਼ਾਦ ਦੇਸ਼ ਦੇ ਬੱਚਿਆਂ ਵਾਂਗ ਅਣਖ ਤੇ ਕੁਰਬਾਨੀ ਦਾ ਮਾਦਾ ( Spirit ) ਪੈਦਾ ਕਰਦਾ ਹੈ, ਤੇ ਜਿਸ ਨੂੰ ਗਾ ਰਹੇ ਬੱਚੇ ਫਤਹ ਸਿੰਘ ਤੇ ਜੁਝਾਰ ਸਿੰਘ ਦੇ ਭਰਾ ਨਜ਼ਰ ਆ ਰਹੇ ਹਨ, ਦੇਖੋ:-

ਅਸੀਂ ਹਿੰਦ ਦੇ ਸਪੂਤ ਹਾਂ, ਹਿੰਦ ਲਈ ਲੜਾਂਗੇ।
ਏਦੀ ਸ਼ਾਨ ਕਾਇਮ ਰੱਖਣ ਖਾਤਰ,ਆਪਣਾ ਸੀਸ ਤਲੀ ਤੇ ਧਰਾਂਗੇ।
ਅਸੀਂ ਬਣਨ ਵਾਲੀ ਨਸਲ ਹਾਂ, ਨਮੂਨੇ ਦੀ ਨਸਲ ਬਣਾਂਗੇ।
ਜੰਗ ਨਹੀਂ, ਯੁਧ ਨਹੀਂ, ਦੁਨੀਆਂ ਚ' ਅਮਨ ਕਰਾਂਗੇ। ........

ਨਾਟਕ ਵਿਚਕਾਰ ਕੁਝ ਮੁੰਡੇ ਇਲਤ ਨਾਲ ਪਹਾੜੇ ਕਹਾਉਂਦੇ ਆਉਂਦੇ ਹਨ। ਜਿਥੇ ਹਾਸ ਰਸ ਟੀਸੀ ਤੇ ਹੈ ਤੇ ਹਾਸ ਰਸ ਵਿਚੋਂ ਹੀ ਉਪਦੇਸ਼ ਡੁਲ੍ਹ ੨ ਪੈਂਦਾ ਹੈ:-

"ਚਾਰ ਦੂਨੀ ਅੱਠ, ਕੱਠ ਲੋਹੇ ਦੀ ਲੱਠ।"

ਨਾਟਕ ਦੀ ਬੋਲੀ ਸੁਥਰੀ, ਰਸ ਦਾਇਕ, ਆਮ ਬੋਲ ਚਾਲ ਵਾਲੀ ਤੇ ਮੁਹਾਵਰੇ ਅਨੁਸਾਰ ਹੈ। ਕਈ ਥਾਈਂ ਤਾਂ ਨਾਟਕ-ਕਾਰ ਨੇਂ ਲਿਖਣ ਵਿਚ ਕਮਾਲ ਕਰ ਦਿਤਾ ਹੈ, ਜਿਵੇਂ; ਹਰਨਾਮ ਸਿੰਘ ਕਹਿੰਦਾ ਹੈ:-

"ਗੋਲੀ ਮਾਰੋ ਸਾਲੇ ਦੇ, ਧਰਦਾ ਏਂ ਕਿ ਮੈਂ ਧਰ ਦਿਆਂ।"

ਹੋਰ; ਸਾਧੂ ਕਹਿੰਦਾ ਹੈ:-

" ਗੁਰੂ ਜੀ ਅੰਨ ਪਾਣੀ ਜਵਾਬ ਦਿੰਦਾ ਜਾਂਦਾ ਹੈ।"
ਫੇਲੋਂ ਦਰਸ਼ਨ ਬੋਲ ਉਠਦਾ ਹੈ:–

"ਸਾਡੇ ਘਰ ਭੀ ਭੰਗ ਭੁਜਦੀ ਹੈ ਟੂਮਾਂ ਸੋਡੀ ਹਜ਼ੂਰੀ ਵਿਚ ਅ ਗਈਆਂ, ਰੁਪਈਏ ਮੈਂ ਜੂਏ ਵਿਚ ਹਾਰ ਦਿਤੇ, ਜ਼ਮੀਨ ਬਾਪੂ ਗਹਿਣੇ ਧਰ ਕੇ ਬਲਜਿੰਦਰ ਤੇ ਲਾ ਰਿਹਾ ਹੈ।"

ਸਮੁਚੇ ਤੌਰ ਤੇ ਇਹ ਨਾਟਕ ਵਿਸ਼ਾ, ਪਾਤਰ ਉਸਾਰੀ। ਪਲਾਟ ਤੇ ਬੋਲੀ ਦੇ ਲਿਹਾਜ਼ ਨਾਲ ਅਤੀ ਸ਼ਲਾਘਾ ਯੋਗ ਹੈ, ਪਾਠਕਾਂ ਤੇ ਸਾਹਿਤ ਸੇਵਕਾਂ ਲਈ ਅਤੀ ਲਾਭਦਾਇਕ ਹੈ।

ਸਮੂਹ ਸਾਹਿਤਕ ਪਿਆਰਿਆਂ ਨੂੰ ਚਾਹੀਦਾ ਹੈ ਕਿ ਅਜੇਹੇ ਨਵੇਂ ਉਠ ਰਹੇ ਜਵਾਨਾਂ ਦਾ ਸਾਹਿਤ ਖਰੀਦ ਕੇ ਉਨਾਂ ਦੇ ਹੌਸਲੇ ਵਧੌਣ, ਤਾਕਿ ਉਹ ਅਗੇ ਨੂੰ ਸਾਨੂੰ ਇਸ ਤੋਂ ਭੀ ਚੰਗਾ ਸਾਹਿਤ ਦੇਣ।



# ਸਾਹਿੱਤਕ ਲੜੀ ਦੀ ਨਵੀਂ ਛਪ ਰਹੀ ਪੁਸਤਕ

## ♣ ਸੱਜਰੇ ਫੁੱਲ ♠

ਅੰਮ੍ਰਿਤ ਬੂੰਦਾਂ, ਆਜ਼ਾਦੀ, ਤੇ ਪ੍ਰੀਤ ਦਾ ਵਾਸਤਾ, ਕਵਿਤ' ਸੰਗ੍ਰਹਿਆਂ ਪਿਛੋਂ ਸ: ਬਖਤਾਵਰ ਸਿੰਘ ਜੀ 'ਪ੍ਰੀਤ' ਚਾਨਣਾਂ ਕਵਿਤਾ ਸੰਗ੍ਰਹ ਹੈ। ਨੌਜਵਾਨ ਕਵੀ ਆਪਦੇ ਨਵੇਂ ਤੇ ਪੇਂਡੂ ਖਿਆਲਾਂ ਦਾ ਖਲੜਾ ਲੈਕੇ ਪੰਜਾਬੀ ਦੇ ਸਾਹਿਤਕ ਮੈਦਾਨ ਵਿਚ ਆਪ ਤੀ ਭੇਟਾ ਲਈ ਹਾਜ਼ਰ ਹੈ। ਕਵਿਤਾਵਾਂ ਕੀ ਹਨ? ਪੇਂਡੂ ਜੀਵਨ ਦੀਆਂ ਨਿੱਗਰ ਤੇ ਸੋਹਲ ਝਾਕੀਆਂ ਹਨ। ਆਸ ਹੈ ਕਿ ਛੇਤੀ ਹੀ ਇਹ ਕਵਿਤਾ ਸੰਗ੍ਰਹਿ ਤੁਹਾਡੇ ਹੱਥਾਂ ਵਿਚ ਹੋਵੇਗਾ।

---

ਤਰਲੋਚਨ ਸਿੰਘ ਗਿੱਲ ਦੀਆਂ ਬਾਲਾਂ ਲਈ ਛੇ ਪੁਸਤਕਾਂ ਦੀ ਲੜੀ ਦਾ ਸੈਟ ਪ੍ਰੈਸ ਵਿਚ ਹੈ। ਉਹ ਭੀ ਝਬਦੇ ਹੀ ਆਪ ਜੀ ਦੀ ਦ੍ਰਿਸ਼ਟੀ ਗੋਚਰ ਹੋਣ ਵਾਲਾ ਹੈ। ਦੋ ਬਾਲ ਗੀਤ ਸੰਗ੍ਰਹਿ ਹਨ 'ਬਾਲ ਅਵਸਤਾ' ਤੇ 'ਬਾਲ ਗੀਤ।'

ਦੋ ਲੰਮੀਆਂ ਪ੍ਰਾਤਨ ਕਹਾਣੀਆਂ ਨਹਾਇਤ ਸੁਖਾਲੀ ਪੰਜਾਬੀ ਬੋਲੀ ਵਿਚ:-

'ਬਾਲ ਰਾਮਾਇਣ' ਤੇ 'ਬਾਲ ਮਹਾਭਾਰਤ।'

ਦੋ ਕਹਾਣੀਆਂ ਦੀਆਂ ਪੁਸਤਕਾਂ:-

'ਬਿਲੀਆਂ ਦੀ ਰਾਜਕੁਮਾਰੀ' ਤੇ 'ਬਾਲ ਕਹਾਣੀਆਂ'।

ਮਿਲਨ ਦਾ ਪਤਾ:-

**ਸਾਹਿੱਤਕ ਸੰਸਾਰ, ਮੋਗਾ**

ਸਾਹਿਤੱਕ ਸੰਸਾਰ ਮੋਗਾ ਵੱਲੋਂ

# ਸਾਹਿਤੱਕ ਲੜੀ

ਇਹ ਲੜੀ ਦੀ ਪਹਿਲੀ ਪੁਸਤਕ 'ਨਵੀਂ ਵਿੱ
ਹੱਥ ਵਿਚ ਹੈ ਜੋ ਅਗੱਸਤ ਦੇ ਮਹੀਨੇ ਦੀ ਹੈ।

ਦੂਜੀ ਪੁਸਤਕ ਸੱਜਰੇ ਫੁੱਲ ਸਤੰਬਰ ਮਹੀ
ਵਿਚ ਹੈ ਤੇ ਇਸ ਮਗਰੋਂ ਹਰ ਮਹੀਨੇ ਇਕ ਪੁਸ
ਕਰੇਗੀ।

ਏਸ ਲੜੀ ਦੇ ਨਾ ਹੇਠ ਹਰ ਮਹੀਨੇ ਇਕ ਪੁ
ਨਾਲ ਸਾਲ ਵਿਚ ਬਾਰਾਂ ਪੁਸਤਕਾਂ ਛਪਿਆ ਕਰਨਗੀ

ਕੁਲ ਸਾਰੀਆਂ ਦੀ ਕੀਮਤ ੭) ਰੁਪੈ ਹੋਵੇਗੀ ਪ
ਅਕੱਠੀਆਂ ਪੁਸਤਕਾਂ ਦੀ ਕੀਮਤ ਪਹਿਲਾਂ ਦੇਣ ਵ
੫) ਰੁਪੈ ਲਏ ਜਾਣਗੇ।